# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ

# ਨਦੇੜ ਤੋਂ ਬਾਦ ਦਾ ਜੀਵਨ

Sri Satguru Jagjit Singh Ji Elibrary NamdhariElibrary@gmail.com





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸਮਰਪਨ

ਉਹਨਾਂ ਖੋਜੀ ਤੇ ਇਤਿਹਾਸਕ ਲਿਖਾਰੀਆਂ ਨੂੰ, ਜਿਨ੍ਹਾਂ ਦੇ ਲੇਖਾਂ ਤੇ ਆਸ਼ਿਆਂ ਦੇ ਅਧਾਰ ਤੇ ਮੈਂ ਇਹ ਪੁਸਤਕ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨ, ਪਾਠਕਾਂ ਦੀ ਭੇਟਾ ਕਰ ਸਕਿਆ ਹਾਂ।

ਗੁਰੂ ਕਰਤਾਰ ਜੁ ਕੀ ਕਿਰਪਾ ਅਪਾਰ ਪਾਇ,
ਲਿਖਤਾਂ ਅਧਾਰ ਰਾਇ ਨਿਜ ਦੀ ਰਲਾਇ ਕੇ।
ਕੌਤਕ ਨਦੇੜੋਂ ਬਾਦ, ਜੇਤਕ ਗੁਪਤ ਯਾਦ,
ਜੰਗੇ ਇਮਦਾਦ, ਕਾਰ ਗੁਰਤਾ ਸੌਂਪਾਇ ਕੇ।
੧੯੬੯ ਫਾਬੇ, ਨਾਭੇ ਅਬਚਲ ਨਗਰ,
ਅੰਤਮ ਬਿਰਾਜੇ ਦੇਹ ਕਾਰ ਭੁਗਤਾਇ ਕੇ।
ਅੰਗ ਇਤਿਹਾਸ ਖਾਸ ਖੋਜ ਲਿਖੇ ਤਰਨ ਸਿੰਘ,
ਸਿਖਨ ਸੁਖੈਨਤਾ ਕੋ ਹੀਐ ਹੁਲਸਾਇ ਕੇ।



Sri Satguru Jagjit Singh Ji Elibrary NamdhariElibrary@gmail.com

# ਪੀਠਕਾ

ਸ੍ਰੀ ਤਰਨ ਸਿੰਘ ਜੀ 'ਵਹਿਮੀ' ਨੂੰ ਮੈਂ ਨਾਮਧਾਰੀ ਪੰਥ ਦਾ 'ਰਾਸ਼ਟਰ-ਕਵੀ' ਜਾਂ ਰਾਜ ਕਵੀ ਮੰਨਦਾ ਹਾਂ। ਉਨ੍ਹਾਂ ਦੇ ਦਿਲ ਵਿਚ ਨਾਮਧਾਰੀ ਪੰਥ ਲਈ ਆਗਾਧ ਸ਼ਰਧਾ, ਬੇ-ਮਾਹਾ ਪਿਆਰ ਤੇ ਮੁਹੱਬਤ ਹੈ। ਉਹ ਇੰਨੇ ਗਿਨੇ ਸ਼ਰਧਾਲੂ ਸਜਨਾਂ ਵਿਚੋਂ ਹਨ ਜੋ ਆਪਣੇ ਆਦਰਸ਼ ਤੋਂ ਸਰਬੰਸ ਕੁਰਬਾਨ ਕਰਦਿਆ ਕਰਦੇ ਹਨ। ਪੰਥ ਲਈ ਵੱਡੀ ਤੋਂ ਵੱਡੀ ਘਾਲ ਘਾਲਣ ਦੀ ਦਲੇਰੀ ਤੇ ਹਿੰਮਤ ਉਨ੍ਹਾਂ ਵਿਚ ਅਮੋਣਵੀਂ ਹੈ।

'ਵਹਿਮੀ' ਜੀ ! ਇਕ ਲਗਨ ਵਾਲੇ ਵਯੱਕਤੀ ਹਨ। ਉਹ ਜਿਸ ਪਾਸੇ ਇਕ ਵਾਰ ਲਗ ਗਏ ਸੋ ਲਗ ਗਏ ਮੁੜ ਉਨ੍ਹਾਂ ਦਾ ਉਧਰੋਂ ਮੁੜਨਾ ਜੇ ਅਸੰਭਵ ਨਹੀਂ ਤਦ ਕਠਿਨ ਜਰੂਰ ਹੈ। ਇਤਿਹਾਸਕ ਖੋਜ ਦੀ ਲਗਨ ਉਨ੍ਹਾਂ ਵਿਚ ਉਂਦ ਤੇ, ਮੈਨੂੰ ਤੇ ਜਾਪਦਾ ਹੈ ਜਮਾਂਦਰੂ ਹੀ ਸੀ, ਪਰ ਉਸ ਵਿਚ ਕੁਝ ਨਾ ਕੁਝ ਜਾਂ ਸਭੋ ਕੁਝ ਹੀ ਮੇਰੀ ਪ੍ਰੇਰਨਾ ਵੀ ਸੀ। ਅਣ-ਵੰਡਵੇਂ ਪੰਜਾਬ ਵਿਚ ਹਿੰਦੂ ਚੱਕ



Sri Satguru Jagjit Singh Ji Elibrary NamdhariElibrary@gmail.com

ਮੇਰੇ ਲਈ ਇੰਵ ਹੀ ਸੀ, ਜਿਵੇਂ ਮੇਰਾ ਆਪਣਾਂ ਘਰ ਹੀ ਹੋਇਆ ਕਰਦਾ ਹੈ। 'ਵਹਿਮੀ' ਜੀ ਜਦ ਵੀ ਕਦੇ ਮੈਨੂੰ ਮਿਲੇ ਉਨ੍ਹਾਂ ਆਪਣੇ ਨਿਜੀ ਸਵਾਰਥ ਤੇ ਕੰਮ-ਧੰਦੇ ਦੀ ਕਦੀ ਵੀ ਕੋਈ ਗਲ ਨਹੀਂ ਕੀਤੀ। ਉਹ ਜਦ ਵੀ ਗਲ ਕਰਦੇ ਹਨ ਤਦ ਪੰਥਕ ਇਤਿਹਾਸ, ਪੰਥਕ ਰਾਵਾਇਤੀ ਵਾਕਯਾਤ ਦੀ ਪੁਛ ਤੇ ਖੋਜ ਸਬੰਧੀ ਹੀ ਕਰਦੇ ਹਨ। ਇਸ ਖੋਜ ਨੇ ਸਚਮੁਚ ਹੀ ਉਹਨਾਂ ਨੂੰ ਵਹਿਮੀ ਬਣਾ ਦਿਤਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਉਨ੍ਹਾਂ ਦਾ ਜੋ ਪਿਆਰ ਹੈ, ਉਹਨਾਂ ਦੇ ਦਿਲ ਵਿਚ ਸਤਿਗੁਰੂ ਦਰਸ਼ਨ ਦੀ ਜੋ ਤੜਪ ਤੇ ਚਾਹਨਾ ਹੈ, ਉਹ ਇਸ ਕਾਵਿਕ ਛੰਦ ਵਿਚ ਕੁਟ-ਕੁਟਕੇ ਭਰੀ ਪਈ ਹੈ। ਮੇਰਾ ਤੇ ਇਹ ਵਿਚਾਰ ਹੈ ਕਿ ਜੇ 'ਵਹਿਮੀ' ਜੀ ਨੇ ਸਿਰਫ ਇਹ ਇਕੱਲਾ ਛੰਦ ਹੀ ਲਿਖਿਆ ਹੁੰਦਾ ਤਦ ਵੀ ਉਨ੍ਹਾਂ ਦੀ ਗਿਣਤੀ ਪ੍ਰਸਿਧ ਕਵੀਆਂ ਵਿਚ ਹੁੰਦੀ:--

ਲੋਕ ਕਰੇ ਹਾਸੀ ਨਾ ਉਦਾਸੀ ਵੀ ਖਲਾਸੀ ਕਟੇ,
ਪ੍ਰੀਤਮ ਵਿਦੇਸ ਵਾਸੀ ਖਾਸੀ ਦੇਰੀ ਲਾਈ ਏ।
ਆਸੀ ਇਸ ਦਾਸੀ ਨੂੰ ਚੌਰਾਸੀ ਜੁਗ ਬੀਤ ਚੁਕੇ,
ਸੁਕੇ ਉਕੇ ਆਂਸੂ ਭੀ ਨਾ ਨਾਸੀ ਨਾ ਜੁਦਾਈ ਏ।
ਹੋਵੇ ਮੇਰਾ ਹੇਤੀ ਉਹਦਾ ਭੇਤੀ ਏਤੀ ਪੀਆ ਸੇਤੀ,
ਕਹੇ ਆਵੋ ਛੇਤੀ ਸਿਖੀ ਖੇਤੀ ਮੁਰਝਾਈ ਏ।
ਲੁਟ ਲਿਆ ਵਹਿਮੀ ਨਾਮਾ ਨੀਮਾਂ ਹੈ ਹਕੀਮਾ ਨੀਮਾ,
ਤੇਰੇ ਪਾਸ ਪ੍ਰੀਤਮਾ ਯਤੀਮਾ ਦੀ ਦੁਆਈ ਏ।

Sri Satguru Jagjit Singh Ji Elibrary NamdhariElibrary@gmail.com

ਪ੍ਰੀਤਮ ਮਿਲਾਪ ਦੀ ਕਿਤਨੀ ਤੜਪ, ਕਿਤਨੀ ਵੇਦਨਾ ਕਿਤਨਾ ਉਮਾਹ ਹੈ ਇਸ ਵਿਚ ਅਨੂਪ੍ਰਾਸ ਦੀ ਤੇ ਕਾਮਲੀਯਤ ਹੀ ਕਰ ਦਿਖਾਲੀ ਹੈ। ਸਮੇ ਦੇ ਅਭਾਵ ਕਰਕੇ ਮੈਂ ਇਸਦੀ ਖੁਲਕੇ ਤੁਲਨਾਤਮਿਕ ਪੜਚੋਲ ਨਹੀਂ ਕਰ ਸਕਦਾ ਵਰਨਾ ਮੈਨੂੰ ਤੇ ਪਦਮਾਕਰ ਦੀ ਟੱਕਰ ਦਾ ਕਵੀ ਜਾਪਦਾ ਹੈ ਤਰਨ ਸਿੰਘ 'ਵਹਿਮੀ'।

ਪ੍ਰਸਤੁਤ ਪੁਸਤਕ ਆਪ ਜੀ ਦੀ ਚੌਥੀ ਖੋਜ ਪੁਸਤਕ ਹੈ। ਇਸਤੋਂ ਪਹਿਲਾਂ ਇਹ ਇਸੇ ਫੁਲਵਾੜੀ ਦੇ ਤ੍ਰੈ ਫੁਲ ਪੰਜਾਬੀ ਸਾਹਿਤ ਸੰਸਾਰ ਦੇ ਪੇਸ਼ ਕਰ ਚੁਕੇ ਹਨ ਪਰ ਇਸਦੀ ਸੁਗੰਧੀ ਇਨਾਂ ਤ੍ਰੈਵਾਂ ਨਾਲੋਂ ਕੁਝ ਵਖਰੀ ਤਰਾਂ ਦੀ ਦਿਲ ਤੇ ਦਿਮਾਗ ਨੂੰ ਸੁਗੰਧਿਤ ਕਰਨ ਵਾਲੀ ਹੈ।

ਸਰਬੰਸ ਦਾਨੀ ਭਾਰਤ ਰੱਖਕ ਸਾਹਿਬ ਦਸਮੇਸ਼ ਸਤਿਗੁਰੂ ਜੀ ਦਾ ਜੀਵਨ ਬਹੁਤ ਹੀ ਰਹੱਸ ਭਰਿਆ ਗੁਜਰਿਆ ਹੈ। ਪਰ ਸਾਡੇ ਇਤਿਹਾਸਕ ਖੋਜੀਆਂ ਇਸ ਪਾਸੇ ਉਕਾ ਹੀ ਧਿਆਨ ਨਹੀਂ ਦਿਤਾ।

ਇਹ ਗਲ ਤੇ ਇਤਿਹਾਸ ਸੰਮਤ ਤੇ ਨਿਰ-ਬਿਵਾਦ ਹੈ ਕਿ ਸ੍ਰੀ ਦਸਮੇਸ਼ ਸੁਆਮੀ ਨਾਦੇੜ ਵਿਚ ਜੋਤੀ ਜੋਤ ਨਹੀਂ ਸਮਾਏ। ਫਿਰ ਉਹ ਕਿਥੇ ਰਹੇ ? ਇਨ੍ਹਾਂ ਵਾਟਾਂ ਦੀਆਂ ਟੋਹਾ ਲਾਕੇ 'ਵਹਿਮੀ' ਜੀ ਇਹ ਦਸਣ ਵਿਚ ਸਫ਼ਲ ਹੋਏ ਹਨ ਕਿ ਆਪ ਜੀ ਕਿਥੇ ਕਿਥੇ ਕਿਵੇਂ ਕਿਵੇਂ ਤੇ ਕਿਸ ਕਿਸ ਰੂਪ ਵਿਚ ਵਿਚਰਦੇ ਰਹੇ। 'ਵਹਿਮੀ' ਜੀ ਨੇ ਇਹ ਅਟਕਲ ਪਚੂ ਨਹੀਂ ਲਿਖ ਮਾਰਿਆ ਸਗੋਂ ਪ੍ਰਸਿਧ ਇਤਿਹਾਸਕਾਰਾਂ ਦੀਆਂ ਸ਼ਹਾਦਤਾਂ ਨਾਲ

Sri Satguru Jagjit Singh Ji Elibrary NamdhariElibrary@gmail.com

ਹੀ ਸਭ ਕੁਝ ਸਹੀ ਤੇ ਸਿਧ ਕਰ ਵਖਾਇਆ ਹੈ। ਜਿਸਤੋਂ 'ਵਹਿਮੀ' ਜੀ ਸਾਡੇ ਧੰਨਵਾਦ ਦੇ ਪਾਤਰ ਹਨ। ਮੈਨੂੰ ਆਸ ਹੈ ਕਿ ਇਤਿਹਾਸ ਪ੍ਰੇਮੀ ਇਸਤੋਂ ਬਹੁਤ ਲਾਭ ਉਠਾਣਗੇ ਅਤੇ ਇਸ ਪਾਸੇ ਵਲ ਪੂਰਾ-ਪੂਰਾ ਧਿਆਨ ਦੇਣਗੇ ? ਕਿਉਂਕਿ ਇਹ ਮਸਲਾ ਕਾਫੀ ਖੋਜ ਤਲਬ ਹੈ। ਇਹ ਤੇ 'ਵਹਿਮੀ' ਜੀ ਨੇ ਇਕਤਰਾਂ ਇੰਵ ਹੀ ਕੀਤਾ ਹੈ ਜਿਵੇਂ ਕੋਈ ਦਰਿਆ ਦਾ ਗਾਹਣ ਗਾਹਕੇ ਆਪ ਯਾਤ੍ਰੀਆਂ ਦੇ ਦਰਿਆ ਪਾਰ ਕਰਨ ਲਈ ਇਕ ਰਸਤਾ ਦਸਣ ਲਈ ਕਾਂਨੇ ਗਡ ਦਿਆ ਕਰਦਾ ਹੈ। ਅਜੇ ਇਸ ਤੇ ਪੁਲ ਬਨਾਣ ਦੀ ਅਵੱਸ਼ਕਤਾ ਹੈ, ਤਾਕਿ ਯਾਤ੍ਰੀਆਂ ਨੂੰ ਕੋਈ ਵੀ ਔਕੜ ਪੇਸ਼ ਨਾ ਆਵੇ।

ਅੰਤ ਵਿਚ ਮੈਂ ਸ੍ਰੀ 'ਵਹਿਮੀ' ਜੀ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ, ਜੋ ਸਦਾ ਗੁਣੀਆਂ ਦਾ ਤੇ ਖੋਜੀਆਂ ਦਾ ਸਨਮਾਨ ਕਰਕੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰਦੇ ਰਹਿੰਦੇ ਨੇ। ਮੈਨੂੰ ਆਸ ਹੈ ਕਿ ਅਗੋਂ ਵੀ ਇੰਵ ਹੀ ਕਰਦੇ ਰਹਿਣਗੇ ? ਇਹ ਉਨ੍ਹਾਂ ਦਾ ਵਿਰਦ ਹੈ।

ਪੰਥ ਦਾ ਨਾ-ਚੀਜ ਸੇਵਕ:--

ਇੰਦਰ ਸਿੰਘ 'ਚਕ੍ਰਵਰਤੀ'

(ਪਟਿਆਲਾ) ੪-੪-੬੩



Sri Satguru Jagjit Singh Ji Elibrary NamdhariElibrary@gmail.com

# ਇਹ ਉਦਮ........

ਮੈਨੂੰ ਏਸ ਗਲ ਦੀ ਪ੍ਰਸੰਨਤਾ ਹੈ ਕਿ ਮੇਰੇ ਸਾਹਿਤਕ ਸਾਥੀ, ਬਜ਼ੁਰਗ ਅਤੇ 'ਨਾਮਧਾਰੀ ਪ੍ਰਕਾਸ਼ਨ'ਦੀ ਪ੍ਰਵਾਨਗੀ ਕਮੇਟੀ ਦੇ ਇਕ ਮੈਂਬਰ ਸੰਤ ਤਰਨ ਸਿੰਘ ਜੀ 'ਵਹਿਮੀ' ਨੇ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨ" ਲਿਖਕੇ ਇਕ ਜ਼ਰੂਰੀ ਸਿਖ ਇਤਿਹਾਸਕ ਮਸਲੇ ਤੇ ਚਾਨਣਾ ਪਾਇਆ ਹੈ।

ਸ੍ਰੀ 'ਵਹਿਮੀ' ਜੀ ਦੀ ਸ਼ੈਲੀ ਆਪਣੀ ਹੈ ਜਿਸ ਵਿਚ ਗੰਭੀਰਤਾ, ਸਾਦਗੀ ਅਤੇ ਸੰਜਮ ਹਰ ਜਗਹ ਮਿਲਦਾ ਹੈ ਅਤੇ ਏਹ ਪਾਠਕ ਨੂੰ ਥਾਂ ਥਾਂ ਅਟਕ ਕੇ ਅਤੇ ਸੋਚਕੇ ਚਲਣ ਲਈ ਮਜਬੂਰ ਕਰਦਾ ਹੈ। ਖੋਜ ਕਰਨ ਵਾਲਿਆਂ ਲਈ ਏਹ ਪੁਸਤਕ ਇਕ ਇਤਿਹਾਸਕ ਖਜ਼ਾਨਾ ਹੈ। ਨਾਮਧਾਰੀ ਜਥੇਦਾਰਾਂ, ਸੰਤਾਂ, ਮਹੰਤਾਂ ਅਤੇ ਵਿਦਵਾਨਾਂ ਨੂੰ ਇਸਦਾ ਆਦੋਂ ਅੰਤ ਤਕ ਪਾਠ ਕਾਫੀ ਸਮਗਰੀ ਦੇਵੇਗਾ।



Sri Satguru Jagjit Singh Ji Elibrary NamdhariElibrary@gmail.com

ਪਿਛਲੇ ਭਾਦਰੋਂ ਦੇ ਮੇਲੇ ਸਮੇਂ ਸਥਾਪਿਤ ਹੋਇਆ "ਨਾਮਧਾਰੀ ਪ੍ਰਕਾਸ਼ਨ" ਭਾਵੇਂ ਅਜੇ ਜ਼ਰੂਰਤ ਜਿੰਨੀ ਸਮਗਰੀ ਨਹੀਂ ਦੇ ਸਕਿਆ, ਪਰ ਜਿਹੋ ਜੇਹੇ ਹਾਲਤ ਵਿਚੋਂ ਇਸ ਸੰਸਥਾ ਦੇ ਮੈਂਬਰ ਲੰਘ ਰਹੇ ਹਨ, ਉਹਨੂੰ ਵੇਖਦਿਆਂ ਉਮੀਦ ਕੀਤੀ ਜਾ ਸਕਦੀ ਹੈ ਕਿ ਅਗਲੇ ਹੋਲੇ ਤਕ ਹੋਰ ਵੀ ਲੋੜੀਂਦੀਆਂ ਚੀਜ਼ਾਂ ਸਾਹਵੇਂ ਲਿਆਵੇਗਾ।

ਮੈਂ ਸੰਤ ਤਰਨ ਸਿੰਘ ਜੀ ਦੇ ਉਦਮ, ਲਗਨ ਅਤੇ ਦਲੇਰੀ ਦੀ ਪ੍ਰਸੰਸਾ ਕਰਦਾ ਹਾਂ ਜਿਨ੍ਹਾਂ ਨੇ "ਨਾਮਧਾਰੀ ਸਾਹਿਤ ਪ੍ਰਕਾਸ਼ਨ" ਦੀ ਪ੍ਰਵਾਨਗੀ ਹੇਠ ਪ੍ਰਕਾਸ਼ਨ ਦੀ ਪਹਿਲੀ ਪੁਸਤਕ ਖੋਜੀ ਸਜਣਾਂ ਦੇ ਹਿਤ ਲਈ ਛਪਵਾਈ ਹੈ।

ਆਸ ਹੈ ਸੰਤ ਤਰਨ ਸਿੰਘ ਜੀ ਦੀ ਮਿਹਨਤ ਭੁਲੀਆਂ ਤੇ ਭੁਲਾਈਆਂ ਜਾ ਸਕਣ ਵਾਲੀਆਂ ਅਨੇਕਾਂ ਚੀਜਾਂ ਨੂੰ ਸਦਾ ਸਾਡੇ ਸਾਹਵੇਂ ਰਖਣ ਵਿਚ ਸਹਾਇਤਾ ਕਰੇਗੀ।

ਸ੍ਰੀ ਜੀਵਨ ਨਗਰ.
੫.੩.੬੩.

ਪ੍ਰੀਤਮ ਸਿੰਘ 'ਕਵੀ'
ਸੰਪਾਦਕ, 'ਸਤਿਜੁਗ'



Sri Satguru Jagjit Singh Ji Elibrary NamdhariElibrary@gmail.com

# ਮੁਢ ਸੁਝਾਓ

ਸਲੋਕ ਮਹਲਾ ੧:--

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਹਿ ਸਮਾਹੀ।

ਗੁਰ ਵਾਕ ਦੀ ਵਰਤੋਂ ਵਾਲੇ, ਗੁਰੂ ਜੀ ਤੇ ਉਸਦੇ ਸਿਖਾਂ ਜੋਗ ਜੋ ਜਾਨਣਾਂ ਚਾਹੀਦਾ ਏ ਉਸੇ ਅਰਥ ਇਹ ਪੁਸਤਕ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨ) ਲਿਖਿਆ ਹੈ, ਇਸਦੇ ਪੜਨ ਤੋਂ ਪਤਾ ਲਗੇਗਾ ਕਿ ਤੁਰਕਰਾਜ ਜੀ ਜੜ੍ਹ ਪੁਟੀ ਜਾਣ ਤੋਂ ਬਾਦ ਤੇ ਗੁਰੂ ਜੀ ਦੀ ਮਰਯਾਦਾ:--



Sri Satguru Jagjit Singh Ji Elibrary NamdhariElibrary@gmail.com

ਸਦ ਪੀੜ੍ਹੀ ਗੁਰੂ ਚਲੰਦੀ।
ਤੇ-ਜੋਤੀ ਜੋਤਿ ਜਗਾਇਅਨ ਦੀਵੇ ਤੇ ਜਿਉ ਦੀਵਾ ਬਲਿਆ।

ਤੇ—ਇਹੈ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ।

(ਬਚਿਤ੍ਰ ਨਾਟਕ ਧਿਆਇ ੬)

ਵਾਕਾਂ ਦੀ ਵਰਤੋਂ ਕਰ ਹੀ ਸ੍ਰੀ ਗੁਰੂ ਦਸਮੇਸ਼ ਜੀ ਜੋਤੀ ਜੋਤਿ ਸਮਾਏ, ਤੇ ਜੋ ਅੰਗਰੇਜ਼ੀ ਮਤ ਅੰਗਰੇਜ਼ਾਂ ਦੇ ਚਾਟੜੇ ਸਿੰਘ ਸਭਾ ਵਾਲਿਆਂ:'ਗੁਰੂ ਗਰੰਥ ਜੀ ਮਾਨੀਓ।' ਟੋਰਿਆ ਹੈ। ਇਸਦਾ ਸਬੂਤ ਨ ਸੂਰਜ ਪ੍ਰਕਾਸ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨ ਰਤਨ ਸਿੰਘ ਜੀ ਪ੍ਰਾਚੀਨ ਸਿਖ ਇਤਿਹਾਸ ਦੇ ਕਰਤਾ, ਨ ਸੁਖਾ ਸਿੰਘ ਜੀ ਗੁਰ ਬਿਲਾਸ ਦੇ ਕਰਤਾ ਜੀ ਲਿਖਿਆ ਹੈ। ਇਹ ਸਿੰਘ ਸਭੀਏ ਆਪ ਅੰਗਰੇਜ਼ਾਂ ਦੇ ਹੋਏ ਰਹੇ ਤੇ ਅੰਗਰੇਜ਼ਾਂ ਜੋਗੇ ਹੀ ਹੋਰ ਏਹਨਾਂ ਸਿਖ ਬਨਾਏ। ਜੋ ਇਹਨਾਂ ਸਿੰਘ ਸਭੀਆਂ ਤੋਂ ਵਧ ਗਿਆ ਉਹ ਹੀ ਦੇਸ ਜਾਂ ਕੌਮ ਦੀ ਕੁਝ ਸੇਵਾ ਕਰ ਸਕਿਆ। ਤਾਂਤੇ ਜੋ ਗੁਰਵਾਕ:--

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ।
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਹਿ ਸਮਾਹੀ।

ਤੇ ਦਸਮ ਜੀ ਦਾ ਉਪਰ ਲਿਖਿਆ:— (ਜ)

Sri Satguru Jagjit Singh Ji Elibrary NamdhariElibrary@gmail.com

ਧਰਮ ਚਲਾਵਨ ਤੇ ਦੁਸਟ ਸਭਨ ਕੋ ਮੂਲ ਉਪਾਰਨ। ਵਾਕ ਪੂਰਾ ਕਰ ਹੀ ਦਸਮ ਜੀ ਦਾ ਜੋਤੀ ਜੋਤਿ ਸਮਾਣੋਂ ਜਾਨਣ ਨਾਲ ਹੀ ਗੁਰਮੁਖਿ ਗੁਰ ਸਿਖ ਉਸ ਪੂਰੇ ਗੁਰੂ ਜੀ ਵਿਚ ਸਮਾ ਸਕਣ ਦੀ ਪਦਵੀ ਨੂੰ ਪ੍ਰਾਪਤ ਹੋਵੇਗਾ। ਜੋ ੧੭੬੫ ਵਿਚ ਜੋਤੀ ਜੋਤਿ ਸਮਾਏ ਮੰਨਿਆ ਜਾਵੇ ਤਾਂ ਉਹਨਾਂ ਦੇ ਉਪਰ ਲਿਖੇ ਮੁਖ ਵਾਕ ਵਿਰਥੇ ਤੇ ਊਣੇ ਤੇ ਵਿਚੇ ਹੀ ਰਹੇ ਜਾਂਦੇ ਹਨ। ਨ ਦੁਸਟਾਂ ਦੀ ਜੜ ਪੁਟੀ ਜਾਂਦੀ ਹੈ ਤਦ ਤਕ ਨ ਗੁਰ ਨਾਨਕ ਧਰਮ 'ਸਦ ਪੀੜੀ ਗੁਰੂ ਚਲੰਦੀ' ਅਗੇ ਚਲਾਇਆ ਜਾਂਦਾ ਹੈ।

ਤੇ--ਨ ਤਖਤ ਬਹੈ ਤਖਤੇ ਕੋ ਲਾਇਕ।

ਵਾਲਾ ਗੁਰ ਪੁਰਬ ਪੂਰਾ ਹੁੰਦਾ ਹੈ ਜੋ ਦਸਮ ਜੀ ਅਸੂੰ ਸੁਦੀ ਦਸ ਸਭ ਪੁਰਬਾਂ ਤੋਂ ਵਧਕੇ ਮੰਨਦੇ ਸੀ। ਪਾਠਕ ਅਗੇ ਇਸੇ ਪੁਸਤਕ ਵਿਚ ਪੜਨਗੇ, ਇਹ ਪੁਸਤਕ 'ਪੂਰੇ ਕਾ ਕੀਆ ਸਭ ਕਿਛੁ ਪੂਰਾ' ਦਰਸਾਨ ਲਈ ਹੀ ਲਿਖਿਆ ਹੈ।

ਤਰਨ ਸਿੰਘ 'ਵਹਿਮੀ'
(ਸ੍ਰੀ ਰਾਮਪੁਰ)



Sri Satguru Jagjit Singh Ji Elibrary NamdhariElibrary@gmail.com

# ਖੋਜ ਸਹਾਰਾ ਪੁਸਤਕਾਂ

੧. ਗ੍ਰੰਥ ਸਾਹਿਬ

੨. ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ,
ਕਰਤਾਰ ਸਿੰਘ ਐਮ. ਏ.

੩. ਮਾਖਜ਼ੇ ਤਵਾਰੀਖ਼ ਸਿਖਾਂ ਜਿਲਦ ਅੱਵਲ,
ਅਹਿਦ ਗੁਰੂ ਸਾਹਿਬਾਂ-ਗੰਡਾ ਸਿੰਘ ਐਮ. ਏ.

੪. ਸ੍ਰੀ ਗੁਰ ਸੋਭਾ ਕਵੀ ਸੈਨਾਂ ਪਤੀ

੫. ਸੂਰਜ ਪ੍ਰਕਾਸ ਭਾਈ ਸੰਤੋਖ ਸਿੰਘ ਜੀ

੬. ਸਾਖੀ ਵਡ ਤੀਰਥ ਵਾਲੀ ਵਿਚੋਂ ਭਵਿਖਤ ਵਾਕ

੭. ਜਨਮ ਸਾਖੀ ਗੁਰ ਨਾਨਕ ਜੀ ਭਾਈ ਬਾਲਾ

੮. ਜੀਵਨ ਬਾਗੀ ਜਰਨੈਲ ਮੋਹਨ ਸਿੰਘ ਜੀ
ਗੁਰਮੁਖ ਸਿੰਘ ਜੀ ਮੁਸਾਫਰ

੯. ਸਿੰਘ ਸਭਾ ਲਹਿਰ ਡਾਕਟਰ ਜਗਜੀਤ ਸਿੰਘ ਜੀ

੧੦. ਪੋਥੀ ਗੁਰ ਬਿਲਾਸ ਮਹੰਤ ਸੁਮੇਰ ਸਿੰਘ ਜੀ ਪਟਨਾਂ

੧੧. ਪੰਥ ਪ੍ਰਕਾਸ ਗਿਆਨੀ ਗਿਆਨ ਸਿੰਘ

੧੨. ਸੋਲਾਂ ਕਲਾਂ ਪਿਆਰਾ ਸਿੰਘ ਪਦਮ

੧੩. ਸਿਖ ਇਤਿਹਾਸ ਬਾਰੇ ਗੰਡਾ ਸਿੰਘ ਜੀ ਐਮ. ਏ.



Sri Satguru Jagjit Singh Ji Elibrary NamdhariElibrary@gmail.com

੧੪. ਫੁਲਵਾੜੀ ਜਿਲਦ ਤੀਜੀ "ਇਤਿਹਾਸ ਦੇ ਅਣਲਿਖੇ ਪਤਰੇ" ਹੀਰਾ ਸਿੰਘ ਜੀ 'ਦਰਦ'
੧੫. ਭਾਈ ਗੁਰਦਾਸ ਜੀ ਦੀ ਬਾਣੀ
੧੬. ਸਤਿਜੁਗ ਬਸੰਤ ਨੰਬਰ ੧੨ ਮਾਘ ੧੯੯੭
੧੭. ਗੁਰ ਪਦ ਪ੍ਰਕਾਸ ਹਿਸਾ ੧-੨-੩ ਸੰਤ ਨਿਧਾਨ ਸਿੰਘ ਜੀ ਆਲਿਮ
੧੮. ਕੰਬਦੀ ਕਲਾਈ ਭਾਈ ਵੀਰ ਸਿੰਘ ਜੀ
੧੯. ਸਤਿਜੁਗ ਦਾ ਬਸੰਤ ਨੰਬਰ ੨੯ ਮਾਘ ੧੯੯੮
੨੦. ਅੰਮ੍ਰਿਤ (ਰਿਸਾਲਾ) ਪ੍ਰੋਫੈਸਰ ਗੰਗਾ ਸਿੰਘ ਜੀ
੨੧. ਕੂਕਿਆਂ ਬਾਰੇ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ'
੨੨. ਮਾਲਵੇਂਦਰ " " "
੨੩. ਸਤਿਜੁਗ ਦਾ ਬਸੰਤ ਨੰਬਰ ੨੦੧੦
੨੪ ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ ਵੈਦ ਇੰਦਰ ਸਿੰਘ ਜੀ
੨੫. ਹਸਤ ਲਿਖਤ ਪੁਸਤਕ-ਸਰੂਪ ਸਿੰਘ ਜੀ ਦੀ ਲਖਾਈ
੨੬. ਹਸਤ ਲਿਖਤ ਪੁਸਤਕ ਪਈ ਸੁਹੇਵੇ ਸਾਹਿਬ
੨੭. ਹਸਤ ਲਿਖਤ ਪੁਸਤਕ ਤਰਨ ਸਿੰਘ
੨੮. ਬੰਦਾ ਬਹਾਦਰ ਕੌਣ ਸੀ-ਕਰਮ ਸਿੰਘ ਹਿਸਟੋਰੀਅਨ



Sri Satguru Jagjit Singh Ji Elibrary NamdhariElibrary@gmail.com

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ !

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ

# ਨਦੇੜ ਤੋਂ ਬਾਦ ਦਾ ਜੀਵਨ

---

ਇਹ ਗਲ ਸੂਰਜ ਵਾਂਗ ਰੋਸ਼ਨ, ਦੋ ਤੇ ਦੋ ਚਾਰ ਵਾਂਗ ਸਚ ਹੈ, ਜਿਹਾ ਕਿ ਮੈਂ ਆ ਣਾ ਪਹਿਲੀ ਛਪੀ ਪੁਸਤਕ (ਪੰਜ ਪ੍ਰਰਨੇ) ਵਿਚ ਸਾਬਤ ਕੀਤਾ ਹੈ,ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਦੇੜ ਜੋਤੀ ਜੋਤ ਨਹੀਂ ਸਮਾਏ।

ਫਿਰ ਸਵਾਲ ਪੈਦਾ ਹੁੰਦਾ ਹੈ ਕ ਉਹ ਰਹੇ ਕਿਥੇ ਤੇ ਕਿਉਂ ਰਹੇ, ਇਸ ਸਵਾਲ ਦਾ ਹਲ ਪ੍ਰੋਫੈਸਰ ਕਰਤਾਰਸਿੰਘ ਐਮ. ਏ. ਜੀਵਨ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਦਸਿਆ ਹੈ,ਕਿ ਉਹ ਸਾਰੀਆਂ ਇਤਿਹਾਸਕ ਕਹਾਣੀਆਂ ਕਾਲਪਨਿਕ ਤੇ ਮਿਥਿਆਸ ਹਨ, ਕਿ ਸ੍ਰੀ ਗੁਰੂ ਜੀ ਨੂੰ ਪਠਾਣ ਪੁਤਰ ਨੇ ਪਾਸ਼ਾ ਖੇਲਦਿਆਂ ਜਖਮੀਂ ਕੀਤਾ ਸੀ। ਮਗੋਂ ਸਚ ਈ ਭਰੀ ਗਲ ਭਾਈ ਵੀਰ ਸਿੰਘ ਸਾਹਿਬ ਜੀ ਦੀ ਪ੍ਰਾਪਤ ਕੀਤੀ ਹਸਤ-ਲਿਖਤ ਵਿਚੋਂ ਮਲੀ ਹੈ, ਕਿ ਵਜੀਦ ਖਾਂ ਸੂਬਾ ਸਰਹੰਦ ਨੇ ਮੂਸ ਮਾ ਪਠਾਨ

Sri Satguru Jagjit Singh Ji Elibrary NamdhariElibrary@gmail.com

ਇਸੇ ਕੰਮ ਲਈ ਨੀਯਤ ਕੀਤੇ ਸਨ, ਕਿ ਉਹ ਮੌਕਾ ਪਾਂਦੇ ਹੀ ਸ੍ਰੀ ਗੁਰੂ ਜੀ ਨੂੰ ਸ਼ਹੀਦ ਕਰ ਦੇਣ। ਕਿਉਂਕਿ ਉਸ ਕੋਲ ਸੋਆਂ ਆ ਰਹੀਆਂ ਸਨ ਕਿ ਸ੍ਰੀ ਗੁਰੂ ਜੀ ਤੇ ਬਾਦਸ਼ਾਹ ਦਿਲੀ ਦਾ ਮੇਲ ਮਿਲਾਪ ਹੋ ਗਿਆ ਹੈ। ਗੁਰੂ ਜੀ ਨੇ ਲੜਾਈ ਵਿਚ ਮਦਦ ਕਰਕੇ ਉਸਨੂੰ ਫਤਹ ਦਵਾਈ ਹੈ। ਹੋ ਸਕਦਾ ਹੈ ਕਿ ਜਹਾਂਗੀਰ ਵਾਂਗ, ਜਿਵੇਂ ਉਸਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਵਾਲਿਆਂ ਤੋਂ ਬਦਲਾ ਲੈਣ ਲਈ ਉਨ੍ਹਾਂ ਨੂੰ ਸ੍ਰੀ ਗੁਰੂ ਹਰਿ ਗੋਬਿੰਦ ਪਾਤਸ਼ਾਹੀ ੬ਵਂ ਜੀ ਨੂੰ ਸੰਭਾਲ ਦਿਤੇ ਸੀ ਤੇ ਓਹਨਾਂ ਨੇ ਚੰਦੂ ਸਵਾਹੀ ਦੇ ਨੱਕ ਨਕੇਲ ਪਾਕੇ ਲਾਹੌਰ ਦੇ ਬਜ਼ਾਰਾਂ ਵਿਚ ਘੁਮਾਕੇ ਬਹੁਤ ਦੁਰਦਸ਼ਾ ਕਰਕੇ ਮਾਰਿਆ ਸੀ। ਤਿਵੇਂ ਜੇ ਬਾਦਸ਼ਾਹ ਨੇ, ਅਸੀਂ ਜੋ ਨਿਰ-ਅਪ੍ਰਾਧ ਬਚਿਆਂ ਦੇ ਕਾਤਲ ਹਾਂ ਸਾਨੂੰ ਗੁਰੂ ਜੀ ਨੂੰ ਸੰਭਾਲ ਦਿਤਾ, ਫਿਰ ਸਾਨੂੰ ਵੀ ਪਤਾ ਨਹੀਂ ਕਿਸ ਮੌਤ ਮਾਰਿਆ ਜਾਵੇਗਾ। ਇਸ ਲਈ ਨ ਰਹੇਗਾ ਜੋ ਬਾਂਸ ਨ ਵਜੇਗੀ ਬੰਸਰੀ, ਇਸ ਲਈ ਸ੍ਰੀ ਗੁਰੂ ਜੀ ਨੂੰ ਹੀ ਪਾਰ ਬੁਲਾਈਏ। ਉਸਨੇ ਆਪਨੇ ਦੋ ਇਤਬਾਰੀ ਪਠਾਨ ਬਹੁਤ ਸਾਰਾ ਲਾਲਚ ਦੇਕੇ ਭੇਜੇ ਅਤੇ ਓਹਨਾਂ ਨੇ ਨਦੇੜ ਆਕੇ ਗੁਰੂ ਜੀ ਨੂੰ ਜਖਮੀ ਕੀਤਾ। ਪਰ ਜਖਮ ਸ਼ਾਹੀ ਹਕੀਮ ਨੇ ਸਿਉਂਕੇ ਸਾਫ ਕਰ ਦਿਤਾ। ਪਰ ਗੁਰੂ ਜੀ ਚਮਕੌਰ ਛਡ ਜਾਣ ਵਾਂਗ, ਨਦੇੜ ਤੋਂ ਨਾਟਕ ਰਚਕੇ ਅਛੋਪਲੇ ਹੀ ਨਿਕਲ ਆਏ। ਇਸਦੀ ਕਿਸੇ ਖੋਜ ਨ



Sri Satguru Jagjit Singh Ji Elibrary NamdhariElibrary@gmail.com

ਕੀਤੀ ਤੇ ਨ ਰੀਸਰਚ ਹੀ ਕੀਤੀ ਕਿ ਫੇਰ ਉਹ ਕਿਥੇ ਰਹੇ ?

ਹੁਣ ਅਸੀਂ ਓਸੇ ਕੰਮ ਲਈ ਖੋਜ ਕਰਦੇ ਹੋਏ ਜੋ ਨਦੇੜ ਦੇ ਨਾਟਕ ਰਚਨ ਪਿਛੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਨਾਲ ਹੀ ਟੁਰ ਪਈਏ ਤਦ ਉਹ ਥਾਂ ਅਸੀਂ ਵੀ ਵੇਖੀਏ ਉਹ ਜਿਥੇ ਜਿਥੇ ਰਹੇ, ਜਿੰਨਾਂ ਸਬੰਧੀ ਸਾਨੂੰ ਇਤਿਹਾਸ ਨ ਕੇਵਲ ਦੱਸ ਹੀ ਪਾਂਦਾ ਹੈ, ਇਕ ਪੱਗ ਡੰਡੀ ਹੀ ਨਹੀਂ ਸਗੋਂ ਜੀ. ਟੀ. ਰੋਡ ਬਣਾਕੇ ਟੁਰਨ ਲਈ ਆਂਹਦਾ ਹੈ, ਤੁਰੀਏ ਤਦ ਮੰਜਲ ਇਸ ਤੇ ਪੁਜੀਦਾ ਹੈ। ਜਿਸ ਤੇ ਸਭ ਤੋਂ ਪਹਿਲਾਂ ਮਹਾਂ ਵਿਦਵਾਨ, ਸਿੰਘ ਸਭਾ ਲਹਿਰ ਦੇ ਉਸਰੱਈਏ, ਮਹੰਤ ਸਮੇਰ ਸਿੰਘ ਜੀ, ਤਖਤ ਪਟਨਾਂ ਟੁਰ ਕੇ ਪੜਾਂ ਕੀਤਾ ਸੀ। ਉਹ ਤੇ ਉਸਤੋਂ ਪਹਿਲਾਂ ਕੌਤਕ ਰਚਾਣ ਦੇ ਕੁਝ ਘੰਟੇ ਪਿਛੋਂ ਹੀ ਲੰਗਰ ਲਈ ਲਕੜੀ ਲਿਔਣ ਵਾਲੇ ਨੂੰ ਗੁਰੂ ਜੀ ਮਿਲੇ ਤੇ ਪਾਸ ਬੁਲਾਕੇ ਕਿਹਾ ਕਿ 'ਸਿੰਘਾਂ ਨੂੰ ਜਾਕੇ ਕਹੋ ਕਮੈਤ ਘੋੜਾ ਅਸੀਂ ਆਪ ਹੀ ਲਿਆਏ ਹਾਂ।' ਉਸ ਸਮੇਂ ਹੀ ਉਸੇ ਕਮੈਤ ਘੋੜੇ ਤੇ ਅਸਵਾਰ ਸਨ। ਫੇਰ ਪਹਿਰ ਦਿਨ ਆਏ ਇਕ ਉਦਾਸੀ ਸੰਤ ਨੂੰ ਮੰਜ਼ਲ ਦਸੀ ਸੀ। ਉਸੇ ਕਮੈਤ ਘੋੜੇ ਤੇ ਚੜਿਆਂ ਹੀ ਬਚਨ ਕੀਤਾ ਸੀ ਕਿ ਕਹਿ ਦਿਓ ਖਾਲਸੇ ਨੂੰ ਜਾਕੇ ਮੈਂ ਕਿਤੇ ਨਹੀਂ ਗਿਆ। ਕਿਸੇ ਆਦਰਸ਼ ਪੂਰਤੀ ਲਈ ਇਹ ਨਾਟਕ ਰਚਿਆ ਹੈ। ਫਿਕਰ ਨ ਕਰਨਾਂ ਮੈਂ ਤੁਹਾਡੇ ਕੋਲ ਹੀ ਹਾਂ, ਤੀਜਾ ਪੜਾਂ ਹੈ ਰੁਸਤਮ ਰਾਏ ਤੇ



Sri Satguru Jagjit Singh Ji Elibrary NamdhariElibrary@gmail.com

ਬਾਲੇ ਰਾਏ ਨੂੰ ਕੈਦ ਵਿਚੋਂ ਕਢਣਾਂ ਤੇ ਦਰਸ਼ਨ ਦੇਕੇ ਨਦੌੜ ਭੇਜਨਾਂ। ਚੌਥੀ ਮੰਜ਼ਲ ਜੋ ਸ੍ਰੀ ਯੁਤ ਮਹੰਤ ਜੀ ਨੇ ਦਸੀ। ਪਸ਼ੌਰ ਵਿਚ ਇਕ ਭਗਤ ਪ੍ਰੇਮੀ ਨੂੰ ਜਾ ਮਿਲਨ ਦੀ ਤੇ ਪ੍ਰਸਾਦ ਛਕਨ ਤੇ ਉਸਤੋਂ ਪੁਸ਼ਾਕਾ ਪਹਿਰਨ ਦੀ। ਤੇ ਪੰਜਵੀਂ ਮੰਜ਼ਲ ਹੈ ਕਾਬਲ ਜਾਣ ਤੇ ਕੁਝ ਕੌਤਕ ਕਰਨ ਦੀ।

ਪਾਠਕ ਇਹ ਸਭ ਮੰਜਲਾਂ ਪੜ੍ਹਾਂ ਮਹੰਤ ਜੀ ਦੇ ਲਿਖੇ ਪੁਸ਼ਤਕ ਗੁਰ ਬਿਲਾਸ ਦੇ ਅਖਰਾਂ ਵਿਚ ਹੀ ਪੜ੍ਹਨਗੇ। ਸੋ ਮੈਂ ਅਗੇ ਲਿਖਾਂਗਾ।

ਗਿਆਨੀ ਗਿਆਨ ਸਿੰਘ ਜੀ ਵਲੋਂ ੧੯੩੨ ਵਿਚ ਬਾਬੇ ਦੀ ਬੇਰ ਸਿਆਲ ਕੋਟ ਵਾਲੇ ਨੱਥਾ ਸਿੰਘ ਤੇ ਦਿਆਲ ਸਿੰਘ ਜੀ ਦੀ ਅਰਜ ਤੇ ਜੰਗ ਵਿਚ ਮਦਦ ਤੇ ਦਰਸ਼ਨ ਦੇ ਜਿਤ ਕਰਾਨ ਦਾ ਪ੍ਰਸੰਗ ਤੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਦਰਸ਼ਨ ਦੇ ਕਹਿਣਾਂ ਸਤ ਸਬਦ ਤੇ ਗੁਰਤਾ ਦੇਕੇ, ਰਾਮ ਸਿੰਘ ਰੂਪ ਹੋਕੇ ਆਪ ਪਾਸੋਂ ਆ ਲਵਾਂਗੇ। ਇਹ ਸਭ ਪ੍ਰਸੰਗ ਪਾਠਕ ਅਗੇ ਕਿਸੇ ਪੁਸਤਕ ਵਿਚ ਪੜ੍ਹਨਗੇ ਤੇ ਸ੍ਰ: ਬਹਾਦਰ ਕਾਨ੍ਹ ਸਿੰਘ ਜੀ ਨਾਭਾ ਜੀ ਵਲੋਂ ਦਖਨ ਵਲੋਂ ਸਵਾਰ ਹੋਏ ਭਾਦਰੇ ਆਏ, ਰਾਣੇ ਦੀ ਮਦਦ ਕਰ ਰਾਜ ਗਿਆ ਵਾਪਸ ਲੈ ਦਿਤਾ, ਫੇਰ ਮੰਜਲੋ ਮੰਜਲ ਜੀਂਦ ਆਏ ਪਟਿਆਲੇ ਆਏ ਨਾਭੇ ਆਏ ਤੇ ਜੋ ਜੋ ਕੌਤਕ ਕੀਤੇ ਉਹ ਭੀ ਲਿਖੇ ਹਨ।



Sri Satguru Jagjit Singh Ji Elibrary NamdhariElibrary@gmail.com

ਜੋ ਭਾਈ ਸਾਹਿਬ ਕਾਨ੍ਹ ਸਿੰਘ ਜੀ ਨੇ 'ਪੰਜਾਬੀ ਭੈਣ' ਰਸਾਲੇ ਤੇ ਕੁਝ 'ਫੁਲਵਾੜੀ' ਰਸਾਲੇ ਤੇ ਸ੍ਰ. ਹੀਰਾ ਸਿੰਘ ਜੀ 'ਦਰਦ' ਦੀ ਦਰਖਾਸਤ ਕਰ ਇਤਿਹਾਸ ਦੇ ਅਣਲਿਖੇ ਪਤਰੇ ਦੇ ਸਿਰ ਲੇਖ ਹੇਠ ਲਿਖੇ ਹਨ ( ਕੁਝ ਕੌਤਕਾਂ ਸਣੇ) ਤੇ ਕੁਝ ਕੌਤਕ ਭਾਦਰੇ, ਜੀਂਦ, ਪਟਿਆਲੇ, ਨਾਭੇ ਆਦ ਦੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਸੰਮਤ ੧੮੧੨ ਤੋਂ ਬਾਦ ਦੇ ੧੮੬੯ ਤਕ ਨਿਤ ਕਰਮ ਤੇ ਸ਼ੁਗਲ, ਸਿਖਿਆ, ਦੂਰ ਨੇੜੇ ਗੁਰੂ ਜੀ ਦਾ ਜਾਣਾਂ ਕਈ ਕਈ ਦਿਨ ਤੇ ਕਈ ਸਿੰਘਾਂ ਦਾ ਗੁਰੂ ਜੀ ਪਾਸ ਔਣਾਂ ਤੇ ਗੁਰੂ ਜੀ ਦਾ ਸਦਾ ਮੁਖ ਤੇ ਠਾਠਾ ਬੰਧੀ ਰਖਣਾਂ ਤੇ ਸਵਾਏ ਖਾਸ ਇਤਬਾਰੀਆਂ ਦੇ ਕਦੀ ਕਿਸੇ ਨੂੰ ਪਾਸ ਨ ਔਣ ਦੇਣਾਂ ਤੇ ਬੜੇ ਤੇਜਸਵੀ ਸਰੂਪਵਿਚ ਸਵਾਰ ਹੋ ਅੰਗ੍ਰੇਜ਼ਾਂ ਨੂੰ ਜਾਕੇ ਕਹਿਣਾਂ ਕਿ ਹਾਲੇ ਲੁਦਿਆਣੇ ਤੋਂ ਅਗੇ ਨਹੀਂ ਜਾਣਾਂ ਤੇ ਕਈ ਸ਼ਕਤਾਂ ਦਖੌਣੀਆਂ, ਤੇ ਚਮਕੌਰ ਵਿਚੋਂ ਤਾਲੀ ਵਜਾ ਤੇ ਕਹਿ ਹਿੰਦ ਦਾ ਗੁਰੂ ਜਾ ਰਿਹਾ ਹੈ ਵਾਂਗੂ ਸਾਰੀ ਰਾਤ ਨੌਬਤ ਵਜਾਣੀ ਬੜੀ ਸੁਰੀਲੀ ਤੇ ਆਪਦਾ ਨਾਮ ਗੁਰੂ ਸਿੰਘ ਦਸਣਾਂ ਤੇ ੧੮੬੯ ਸੰਮਤ ਬਿ: ਜੇਠ ਸੁਦੀ ਪੰਜ ਨੂੰ ਸਰੀਰ ਵੱਖੀ ਦੇ ਤੋਪੇ, ਉਸੇ ਜਖਮ ਦੇ ਜੋ ਦਖਨ ਦੇਸ ਦੇ ਪਠਾਨ ਪਾਸੋਂ ਲਗਾ ਸੀ, ਖੁਲਨ ਤੇ ਲਹੂ ੨ ਹੋਣ ਤੇ ਚੜ੍ਹੇ। (ਹਸਤ ਲਿਖਤ ਪੋਥੀ ਬਾਬਾ ਸਰੂਪ ਸਿੰਘ ਜੀ ਜਬਾਨੀ ਲਿਖੀ ਵਿਚੋਂ) ਭਾਵ ਗੁਰੂ ਬਾਲਕ ਸਿੰਘ ਜੀ ਨੂੰ ਸਬਦ, ਗੁਰਤਾ ਸੌਂਪਣ ਦੇ ਸਮੇ ਤੋਂ ਕੁਝ ਦਿਨ



Sri Satguru Jagjit Singh Ji Elibrary NamdhariElibrary@gmail.com

ਬਾਦ ਜੋ ਗਿਆਨੀ ਗਿਆਨ ਸਿੰਘ ਜੀ ਨੇ ਸਮਾ ਤੇ ਮਿਲਨਾਂ ਪੰਥ ਪ੍ਰਕਾਸ਼ ਵਿਚ ਲਿਖਿਆ ਹੈ। ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਜੀ ਨੇ ਆਪਣੇ ਲਿਖੇ ਮਾਲਵੇਂਦਰ ਪੁਸਤਕ ਤੇ 'ਚਾਨਣ ਮੁਨਾਰੇ' ਲੇਖ ਬਸੰਤ ਨੰਬਰ ਦੇ ਵਿਚ ਚੰਗਾ ਖੋਹਲਕੇ ਲਿਖਿਆ ਹੈ, ਸੰਤ ਨਿਧਾਨ ਸਿੰਘ ਜੀ (ਆਲਿਮ) ਹੋਰਾਂ ਭੀ ਗੁਰੂ ਪਦ ਪ੍ਰਕਾਸਾਂ ਵਿਚ ਇਹੋ ਪ੍ਰਸੰਗ ਉਪਰਲਾ ਲਿਖਿਆ ਹੈ। ਭਾਵ ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਬਾਲਕ ਸਿੰਘ ਜੀ ਨੂੰ ਮਿਲਨਾਂ ਤੇ ਸਤਿਗੁਰੂ ਰਾਮ ਸਿੰਘ ਜੀ ਜੋਗ, ਗੁਰਤਾ ਅਮਾਨਤ ਸੌਂਪੀ ਦੇਣ ਦੀ ਪਕੀ ਕਰਨੀ। ਪਾਠਕ ਸਭ ਇਤਿਹਾਸਕ ਲਿਖਤਾਂ ਗੁਰੂ ਗੋਬਿੰਦ ਸਿੰਘ ਜੀ ਸਬੰਧੀ ਨਦੇੜ ਨਾਟਕ ਰਚਨ ਤੋਂ ਬਾਦ ਦੇ ਜੀਵਨ ਦੀਆਂ, ਇਸ ਪੁਸਤਕ ਵਿਚੋਂ ਰੀਸਰਚ, ਖੋਜ ਕੇ ਲਿਖਣ ਦਾ ਜੋ ਦਾਸ ਨੇ ਉਪਰਾਲਾ ਕੀਤਾ ਹੈ ਸਭ ਇਸੇ ਪੁਸਤਕ ਵਿਚੋਂ ਪੜ੍ਹਨਗੇ । ਤੇ ਜੋ ਆਪਣੀ ਸੰਪੂਰਨ ਤੇ ਸੁਧ ਰਾਏ ਬਣੇਗੀ ਉਸਤੇ ਅਮਲ ਕਰਨਗੇ।

ਹੁਣ ਅਸਾਂ ਦਸਣਾਂ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨਾਲ ਜਖਮੀ ਹੋਣ ਵਾਲੀ ਵਾਰਤਾ ਕਿਵੇਂ ਵਰਤੀ ਤੇ ਕਿਉਂ ਵਰਤੀ ?

ਇਸ ਸਬੰਧੀ ਜੀਵਨ ਕਥਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਵਲੋਂ ਕਰਤਾਰ ਸਿੰਘ ਜੀ ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ, ਫਰਵਰੀ ੧੯੩੫ ਚਿ ਛਪੀ ਦੇ



Sri Satguru Jagjit Singh Ji Elibrary NamdhariElibrary@gmail.com

੪੧੯ ਸਫੇ ਤੋਂ ਸਚੀ ਵਾਰਤਾ ਦੇ ਸਿਰ ਲੇਖ ਤਲੇ ਲਿਖਦੇ ਹਨ। ਕਈ ਹੋਰ ਲੇਖਕਾਂ ਦੀਆਂ ਲਿਖਤਾਂ ਲਿਖ ਤੇ ਝੂਠੀਆਂ ਹਨ ਲਿਖ, ਪਾਠਕਾਂ ਦੇ ਦਿਲ ਵਿਚ ਹੁਣ ਇਹ ਸਵਾਲ ਉਠੇਗਾ ਜੇ ਪ੍ਰਚਲਤ ਕਹਾਣੀਆਂ ਸਭ ਝੂਠੀਆਂ ਹਨ, ਤਾਂ ਅਸੀਂ ਸਚੀਆਂ ਕਿਸਨੂੰ ਮੰਨਦੇ ਹਾਂ ?

ਅਸੀਂ ਪਹਿਲਾਂ ਬਿਆਨ ਕਰਾਂਗੇ ਕਿ ਸਾਰੀ ਗਲ ਵਾਕਿਆ ਕਿਕੁਰ ਹੋਈ, ਫਿਰ ਦਸਾਂਗੇ ਕਿ ਇਸ ਬਿਆਨ ਨੂੰ ਸਚਿਆਂ ਸਮਝਨ ਦੇ ਹਕ ਵਿਚ ਕੀ ਦਲੀਲਾਂ ਹਨ।

ਇਕ ਹਸਤ ਲਿਖਤ ਪੁਸਤਕ 'ਚੱਤ੍ਰ-ਯੁਗੀ'* ਵਿਚ ਦਸਿਆ ਹੈ, ਕਿ ਸਰਹਿੰਦ ਦੇ ਨਵਾਬ ਨੇ ਇਕ ਨੌਜਵਾਨ ਪਠਾਨ ਨੂੰ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਲਈ ਤਿਆਰ ਕੀਤਾ। ਇਹ ਪਠਾਨ ਪਹਿਲਾਂ ਦਿਲੀ ਗਿਆ ਅਤੇ ਓਥੋਂ ਗੁਰੂ ਕੇ ਮਹਿਲਾਂ ਪਾਸੋਂ ਗੁਰੂ ਜੀ ਦੇ ਅਸਥਾਨ ਦਾ ਪਤਾ ਕੀਤਾ।

ਇਹ ਉਥੋਂ ਅਬਚਲ ਨਗਰ ਅਥਵਾ ਨਦੇੜ ਪੁਜਾ ਉਥੇ ਜੋ ਕੁਝ ਹੋਇਆ, ਉਸਦਾ ਹਾਲ ਸ੍ਰੀ ਗੁਰ ਸੋਭਾ ਵਿਚ ਇਉਂ ਦਿਤਾ ਹੈ।

---

*ਇਹ ਪੁਸਤਕ ਬਹੁਤ ਪੁਰਾਣੀ ਹੈ ਜਿਹੜੀ ਕਿ ਸਿਖ ਇਤਿਹਾਸ ਦੇ ਅਥੱਕ ਖੋਜਕ ਤੇ ਵਿਦਵਾਨ ਭਾਈ ਸਾਹਿਬ ਵੀਰ ਸਿੰਘ ਜੀ ਨੇ ਲਭੀ ਹੈ।



Sri Satguru Jagjit Singh Ji Elibrary NamdhariElibrary@gmail.com

ਇਕ ਪਠਾਨ ਗੁਰੂ ਜੀ ਪਾਸ ਦਿਲ ਵਿਚ ਬੁਰੀ ਨੀਤ ਧਾਰਕੇ ਆਇਆ। ਬੈਠ ਕੇ ਦੋ ਤਿੰਨ ਘੜੀ ਮਿਠੀ-ਆਂ ੨ ਗੱਲਾਂ ਕੀਤੀਆਂ। ਪਰ ਗੁਰੂ ਜੀ ਦੇ ਉਦਾਲੇ ਸਿਖ ਬਹੁਤ ਸਨ। ਇਸ ਲਈ ਦਾਉ ਨ ਲਗਾ ਚਲਿਆ ਗਿਆ। ਦੂਏ ਤੀਏ ਦਿਨ ਏਸੇ ਤਰਾਂ ਫਿਰ ਆਇਆ। ਅਤੇ ਫਿਰ ਦਾਉ ਨ ਲਗਾ। ਇਸ ਤਰਾਂ ਕਈ ਦਿਨ ਆਉਂਦਾ ਰਿਹਾ, ਗੁਰੂ ਜ਼ੀ ਦੇ ਦਰਬਾਰ ਸਭ ਫਿਰਕਿਆਂ ਦੇ ਲੋਕ ਆਉਂਦੇ ਤੇ ਸ਼ਰਧਾ ਧਾਰਨ ਕਰਦੇ ਸਨ। ਸ਼ੋ ਇਸ਼ ਉਤੇ ਕਿਸੇ ਨੂੰ ਸ਼ੱਕ ਨ ਪਿਆ। ਸਗੋਂ ਲੋਕੀ ਉਸਨੂੰ ਪ੍ਰੇਮੀ ਗਿਣਨ ਲਗ ਪਏ। ਉਸ ਨੇ ਰੋਜ ਦੀ ਵੇਖ ਜਾਚ ਤੋਂ ਇਹ ਸਿਟਾ ਕਢਿਆ ਕਿ ਜਿਸ ਪਾਪ ਦੇ ਕਾਰੇ ਲਈ ਉਹ ਆਇਆ ਸੀ ਉਸ ਲਈ ਤ੍ਰਕਾਲਾਂ ਦਾ ਵੇਲਾ ਸੂਤ ਸੀ। ਬੱਸ ਇਕ ਦਿਨ ਸ਼ਾਮ ਵੇਲੇ ਆਗਿਆ। ਗੁਰੂ ਜੀ ਨੇ ਪ੍ਰਸਾਦ ਦਿਤਾ। ਉਸਨੇ ਮੁਠ ਦੀ ਮੁਠ ਮੂੰਹ ਵਿਚ ਸੁਟ ਲਈ ਤੇ ਬਹਿ ਗਿਆ। ਨਾਲ ਦੋ ਸਾਥੀ ਸਨ। ਉਹ ਜ਼ਰਾ ਵਿਥ ਪਰ ਦਰਵਾਜੇ ਵੱਲ ਹੋ ਬਹਿ ਗਏ। ਗੁਰੂ ਜੀ ਪਾਸ ਕੇਵਲ ਇਕ ਟਹਿਲੀਆ ਸਿਖ ਸੀ। ਓਸਦੀ ਭੀ ਅੱਖ ਲੱਗ ਗਈ। ਫਿਰ ਗੁਰੂ ਜੀ ਬਿਸਤਰੇ ਪਰ ਲੰਮੇ ਪੈ ਗਏ। ਦੁਸ਼ਟ ਨੇ ਇਸ ਵੇਲੇ ਗੁਰੂ ਜੀ ਪਰ ਯੱਕਾ ਯੱਕ ਦੋ ਵਾਰ ਕੀਤੇ। ਪਰ ਤੀਸਰਾ ਵਾਰ ਕਰਨ ਤੋਂ ਪਹਿਲਾਂ ਹੀ ਗੁਰੂ ਜੀ ਨੇ ਇਕੋ ਵਾਰ ਨਾਲ ਓਸਨੂੰ ਥਾਂ ਰਖਿਆ। ਫਿਰ ਅਵਾਜ ਮਾਰੀ ਕੋਈ ਹੈ ? ਗੁਰੂ ਜੀ ਦੀ ਇਹ ਕਵੇਲੇ ਦੀ ਤੇ



Sri Satguru Jagjit Singh Ji Elibrary NamdhariElibrary@gmail.com

ਜਰਾ ਨਿਰਾਲੇ ਲਹਿਜੇ ਦੀ ਅਵਾਜ਼ਸੁਣਕੇ ਸਿੰਘਨੱਸੇ ਆਏ, ਦੁਸਟ ਦੇ ਦੋਵੇਂ ਸਾਥੀ ਨੱਸ ਉਠੇ ਪਰ ਸਿੰਘਾਂ ਨੇ ਮਾਰ ਦਿਤੇ। ਤੇ ਗੁਰੂ ਜੀ ਦੇ ਪਾਸ ਪਏ ਦੁਸਟ ਨੂੰ ਮਾਰਨ ਲਗੇ, ਤਾਂ ਗੁਰੂ ਜੀ ਕਿਹਾ ਇਹ ਤਾਂ ਕਦੇ ਦਾ ਮਰ ਗਿਆ ਹੋਇਆ ਹੈ, ਇਸਨੂੰ ਏਥੋਂ ਚੁਕੋ। ਇਸ ਵੇਲੇ ਤੀਕ ਕਿਸੇ ਨੂੰ ਗੁਰੂ ਜੀ ਦੇ ਜਖਮ ਦਾ ਪਤਾ ਨਹੀ ਸੀ।

ਪਰ ਜਦ ਆਪ ਉਠੇ ਅਤੇ ਥਿੜਕ ਜੇਹੇ ਗਏ। ਤਾਂ ਉਹਨਾਂ ਦੀ ਅਸਲੀ ਹਾਲਤ ਦਾ ਭੇਦ ਖੁਲਾ। ਸਿੰਘ ਚਿੰਤਾਵਾਨ ਹੋਏ। ਪਰ ਗੁਰੂ ਜੀ ਨੇ ਹੌਂਸਲਾ ਦਿਤਾ। ਅਤੇ ਕਿਹਾ ਮੇਰੀ ਅਕਾਲ ਪੁਰਖ ਨੇ ਰਛਿਆ ਕੀਤੀ ਹੈ। ਜ਼ਖਮ ਸੀਤੇ ਗਏ। ਪਰ ਗੁਰੂ ਜੀ, ਜਦ ਉਠੇ ਤੋਪੇ ਟੁਟ ਗਏ। ਫਿਰ *ਸ਼ੀਤੇ ਅਤੇ ਦਿਨ ਚੜੇ ਮਲਮ ਲਾਈ, ਸੰਗਤਾਂ ਨੂੰ ਜਦ ਗੁਰੂ ਜੀ ਦੇ ਜਖਮੀਂ ਹੋਣ ਦੀ ਖਬਰ ਹੋਈ, ਤਾਂ ਬੇਤਾ-ਵਲੀਆਂ ਹੋਕੇ ਚਾਰ ਚੁਫੇਰਿਓਂ ਦਰਸ਼ਨਾਂ ਲਈ ਆਈਆਂ। ਤਿੰਨ ਚਾਰ ਦਿਨ ਤਾਂ ਗੁਰੂ ਜੀ ਬਿਸਤਰੇ ਉਪਰ ਰਹੇ। ਫਿਰ ਸੰਗਤਾਂ ਦੀ ਬੇਨਤੀ ਮੰਨਕੇ ਦਰਬਾਰ ਕੀਤਾ। ਅਤੇ

---

*ਲਾਲਾ ਦੌਲਤ ਰਾਇ ਉਹਨਾਂ ਸਭ ਰਵਾਇਤਾਂ ਦੀ ਪੜਤਾਲ ਕਰਨ ਬਾਦ ਜੋਹੜੀਆਂ ਗੁਰੂ ਸਾਹਿਬ ਉਪਰ ਕਾਤਲਾਨਾਂ ਹਮਲਾ ਹੋਣ ਦੇ ਕਾਰਨ ਪ੍ਰਚਲਤ ਹਨ। ਇਸ ਸਿਟੇ ਤੇ ਪੁਜਦਾ ਹੈ ਕਿ ਪਠਾਣ ਨੂੰ ਬਹਾਦਰ ਸ਼ਾਹ ਨੇ ਘਲਿਆ। ਬਹਾਦਰ ਸ਼ਾਹ ਜਾਣਦਾ ਸੀ ਕਿ ਉਸਦੇ ਵਜ਼ੀਰ ਖਾਂ ਆਦਿਕ ਅਪ੍ਰਾਧੀਆਂ ਨੂੰ ਸਜ਼ਾ ਦੇਣ ਬਾਬਤ ਢਿਲ ਮੱਠ ਕਰਨ ਕਰਕੇ ਗੁਰੂ ਜੀ ਨਰਾਜ ਜੇਹੇ



Sri Satguru Jagjit Singh Ji Elibrary NamdhariElibrary@gmail.com

ਖੁਲੇ ਦਰਸ਼ਨ ਦਿਤੇ। ਗੁਰੂ ਜੀ ਨੂੰ ਨਵਿਆਂ ਨਰੋਆ ਵੇਖਕੇ ਸਭ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ। ਅਤੇ ਖੁਸ਼ੀ ਖੁਸ਼ੀ ਘਰਾਂ ਨੂੰ ਚਲੇ ਗਏ। ਇਸ ਪਿਛੋਂ ਕਈ ਦਿਨ ਇਸੇ ਤਰਾਂ ਲੰਘ ਗਏ। ਗੁਰੂ ਜੀ ਨੂੰ ਮਹਿਸੂਸ ਹੋਇਆ ਕਿ ਅੰਤ ਸਮਾਂ ਆਗਿਆ ਹੈ। ਇਕ ਰਾਤ ਅਧੀ ਰਾਤ ਤੋਂ ਚਾਰ ਕੁ ਘੜੀਆਂ ਪਿਛੋਂ ਆਪ ਉਠੇ ਤੇ ਸਬਦ ਵਿਚ ਲੀਨ ਹੋ ਗਏ। ਫਿਰ ਸਿੰਘਾਂ ਨੇ ਅਵਾਜ ਮਾਰੀ। ਅਤੇ ਵਾਹਿਗੁਰੂ ਜੀ ਕੀ ਫਤਹ ਕਹਿ ਆਪਣੇ ਪਿਤਾ ਪਰਮਾਤਮਾਂ ਦੇ ਦਰ-ਬਾਰ ਹਾਜਰ ਜਾ ਹੋਏ।

ਸ੍ਰੀ ਗੁਰੂ ਸਾਹਿਬ ਦੇ ਦਰਬਾਰੀ ਕਵੀ ਸੈਨਾਂ ਪਤੀ ਦੀ ਰਚੀ। ਸ੍ਰੀ ਗੁਰ ਸੋਭਾ, ਵਿਚ ਇਸ ਤਰਾਂ ਲਿਖਿਆ ਹੈ। ਸਾਡੀ ਜਾਚੇ ਸਭਨਾਂ ਵਿਚੋਂ ਇਹ ਵਾਰਤਾ ਮੰਨਣ ਜੋਗ ਹੈ।

ਗੁਰੂ ਸਾਹਿਬ ਉਪਰ ਕਾਤਲਾਨਾਂ ਹਮਲਾ ਹੋਣਾ ਜੋ ਉਪਰ ਦਸਿਆ ਹੈ। ਉਹ ਸਮਝਿਆ ਭੀ ਸੌਖਾ ਜਾ

---

-ਹੋਕੇ ਉਸ ਨਾਲੋਂ ਵਿਛੜੇ ਸੀ। ਗੁਰੂ ਜੀ ਦੀ ਫੌਜੀ ਲਿਆਕਤ ਤ ਫੌਜਾਂ ਇਕੱਠੀਆਂ ਕਰ ਲੈਣ ਅਤੇ ਗਜ਼ਬ ਦਾ ਜੰਗ ਕਰਨ ਦੀ ਸ਼ਕਤੀ ਨੂੰ ਓਹ ਚੰਗੀਤਰ੍ਹਾਂ ਜਾਣਦਾ ਸੀ ਸਮਝਦਾ ਸੀ। ਇਸ ਕਰਕੇ ਉਹਨਾਂ ਦੇ ਜਿਉਂਦੇ ਜੀ ਉਸਨੂੰ ਚੈਨ ਨਹੀਂ ਸੀ ਆ ਸਕਦਾ,ਇਸ ਲਈ ਉਸਨੇ ਗੁਰੂ ਸਾਹਿਬ ਨੂੰ ਸ਼ਹੀਦ ਕਰਵਾਇਆ। ਇਹ ਕਾਰਨ ਭੀ ਮੰਨਣ ਜੋਗ ਹੈ। ਪਰ ਉਪਰ ਦਸਿਆ ਕਾਰਨ ਵਧੇਰੇ ਠੀਕ ਹੈ।



Sri Satguru Jagjit Singh Ji Elibrary NamdhariElibrary@gmail.com

ਸਕਦਾ ਹੈ। ਅਤੇ ਹੈ ਭੀ ਸਮੇਂ ਦੀ ਹਾਲਤ ਦੇ ਅਨੁਸਾਰ ਕਰਤਾਰ ਸਿੰਘ ਜੀ ਐਮ ਏ ਆਪਣੇ ਵਲੋਂ ਵਜੀਰ ਖਾਂ ਦਾ ਘਲਿਆ ਪਠਾਣ ਹੋਣ ਨੂੰ ਵਧੇਰੇ ਠੀਕ ਮੰਨਦੇ ਹਨ।

ਭਾਵੇਂ ਲਾਲਾ ਦੌਲਤ ਰਾਇ ਦਾ ਲਿਖਿਆ ਭੀ ਫੁਟ ਨੋਟ ਵਿਚ ਦਿਤਾ ਹੀ ਨੇ।

ਪਰ ਦਰਬਾਰੀ ਗੁਰੂ ਕੇ ਕਵੀ ਸੈਨਾ ਪਤੀ ਦੀ ਲਿਖਤ ਦੇ ਉਲੱਥੇ ਦੇ ਅਧਾਰ ਤੇ ਆਪਣੀ ਰਾਏ ਨੂੰ ਵਧੇਰੇ ਮੰਨਣ ਜੋਗ ਦਸਿਆ ਹੈ। ਪਰ ਅਸਾਂ ਸੋਚਣਾਂ ਹੈ ਕਿ ਲਾਲਾ ਦੌਲਤ ਰਾਏ ਦੀ ਲਿਖਤ ਸਚੀ ਹੁੰਦੀ ਹੈ ਕਿ ਸੈਨਾ ਪਤੀ ਦੇ ਲਿਖੇ ਅਧਾਰ ਤੇ ਕਰਤਾਰ ਸਿੰਘ ਜੀ ਦੀ?

ਮੈਂ ਹੋਰ ਕੁਝ ਦੱਸਣ ਤੋਂ ਪਹਿਲਾਂ ਪਾਠਕਾਂ ਨੂੰ ਉਹਨਾਂ ਦਾ ਮਨ ਚੁੰਨਾਂ ਕਰਨ ਦੀ ਗਲ ਦਸਦਾ ਹਾਂ ਕਿ ਜੋ ਹਥ ਲਿਖਤ ਤੋਂ ਤੇ ਸੈਨਾਂ ਪਤੀ ਜੀ ਦੀ ਸੁਣੀ ਗਲ ਐਮ. ਏ. ਜੀ ਲਿਖਦੇ ਹਨ। ਜੋ ਮੈ ਸੈਨਾ ਪਤੀ ਜੀ ਦੀਲਿਖਤ ਤੋਂ ਸਾਬਤ ਕਰਾਂਗਾ ਠੀਕ ਨਹੀਂ ਤੇ ਜੋ ਬਹਾਦਰ ਸ਼ਾਹ ਦੇ ਪਠਾਣ ਭੇਜਣ ਦੀ ਵਾਰਤਾ ਬਾਬਤ, ਲਾਲਾ ਦੌਲਤ ਰਾਏ ਦੀ ਲਿਖਤੋਂ ਭੀ ਪਕਾ ਹੋਰ ਸਬੂਤ ਮੈਂ ਲਿਖਨਾਂ ਹੈ ਉਹ ਮੁਸਲਮਾਨ ਅਖਬਾਰ ਉਸ ਵਕਤ ਦੀ ਤੋਂ ਰੋਜ ਨਾਮਚਾ ਦੀ ਤਾਰੀਖ ਦੇ ਲਿਖਨਾਂ ਹੈ। ਜੋ ਬਹਾਦਰ ਸ਼ਾਹ ਦੀ ਰਾਏ ਵਿਚ ਹੀ ਲਿਖਿਆ ਜਾਂਦਾ ਸੀ।

ਜੋ ਗੁਰ ਬਿਲਾਸ ਛੇਵੀਂ ਪਾਤਸ਼ਾਹੀ ਦੀ ਲਿਖਤ ਨਾਲੋਂ ਜਿਵੇਂ, ਤੌਜ਼ਕ ਜਹਾਂਗੀਰ ਸਿਖ ਪੰਥ ਦੇ ਖੋਜੀਆਂ



Sri Satguru Jagjit Singh Ji Elibrary NamdhariElibrary@gmail.com

ਦੀ ਨਿਗਾਹ ਵਿਚ ਸਚੀ ਹੈ। ਤਿਵੇਂ ਇਹ ਭੀ ਮੁਸਲਮਾਨਾਂ ਦੀ ਆਪਣੀ ਲਿਖਤ ਹੋਣ ਕਰ ਸੈਨਾ ਪਤੀ ਦੀ ਲਿਖਤ ਤੋਂ ਸਚੀ ਮੰਨੀ ਜਾਂਦੀ ਹੈ। ਮੈਂ ਜਿਵੇਂ ਲਿਖਤਾਂ ਦੇ ਅਧਾਰ ਤੇ ਇਹ ਪੁਸਤਕ ਲਿਖੀ ਹੈ। ਤਿਵੇਂ ਹਰ ਲਿਖਾਰੀ ਕੋਈ ਇਤਹਾਸ, ਜਾਂ ਲਿਖਤ, ਕਿਸੇ ਅਧਾਰ ਤੇ ਹੀ ਲਿਖਦਾ ਹੈ। ਲਾਲਾ ਦੌਲਤ ਰਾਏ ਨੇ ਭਾਵੇਂ ਗੁਰੂ ਸਾਹਿਬ ਤੇ ਕਾਤਲਾਨਾਂ ਹੱਮਲੇ ਦੀ ਵਾਰਤਾ ਲਿਖਣ ਨਾਲ ਹਵਾਲਾ ਨਹੀਂ ਦਿਤਾ ਕਿ ਮੈਂ ਇਹ ਸਬੂਤ ਇਸ ਲਿਖਤ ਤੋਂ ਲਿਆ ਹੈ। ਪਰ ਦਲੀਲ ਮੰਨਦੀ ਹੈ ਕਿ ਲਾਲਾ ਜੀ ਨੇ ਜਰੂਰ ਅਜੇਹੀ ਲਿਖਤ ਵੇਖ ਹੀ ਉਹ ਵਾਰਤਾ ਲਿਖੀ ਹੈ। ਜਿਵੇਂ ਮੈਂ ਵੇਖੀ ਲਿਖਤ ਦੇ ਕੇ ਹੀ ਆਪਣੇ ਪਖ ਨੂੰ ਸਚਾ ਸਾਬਤ ਕਰਨਾਂ ਹੈ।

'ਮਾਖ਼ਜ਼ੇ ਤਵਾਰੀਖ ਸਿਖਾਂ' (ਜਿਲਦ ਅੱਵਲ,ਐਹਦ ਗੁਰੂ ਸਾਹਿਬਾਂ) ਵਲੋਂ ਪ੍ਰੋਫੈਸਰ ਗੰਡਾ ਸਿੰਘ ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ। ਬਿ: ੨੦੦੬ ਈ: ੧੯੪੯ ਇਸਤੇ ਤੌਜ਼ਕ ਜਹਾਂਗੀਰ ੨੦ ਸਫੇ ਤੋਂ ੨੨ ਤਕ ਦਰਜ ਹੈ। ਉਸੇ ਫਾਰਸੀ ਲਫਜ਼ਾਂ ਵਿਚ ਤੇ ੮੨ ਸਫੇ ਤੋਂ ੮੩ ਸਫੇ ਤਕ ਸਾਡੇ ਇਸ ਸਬੂਤ ਦੀ ਪੁਸ਼ਟੀ ਜੋ ਫਾਰਸੀ ਲਫਜਾਂ ਵਿਚ ਲਿਖਤ ਸਣੇ ਤਾਰੀਖ ਤੇ ਸੰਨ ਦੇ ਦਰਜ ਹੈ। ਜੋ ਦਰਬਾਰ ਬਹਾਦਰ ਸ਼ਾਹ ਵਲੋਂ ਇਕ ਖਾਸ ਹਕੂਮਤੀ ਹੁਕਮ ਹੁੰਦਾ ਸੀ ਤੇ ਪਰਗਣੇ ਵਲੋਂ ਜੋ ਖਾਸ ਖਬਰ ਹੁੰਦੀ ਸੀ ਇਸਤੇ ਦਰਜ ਹੁੰਦੀ ਸੀ। ਏਹਨਾਂ ਅਖਬਾਰਾਂ ਦੀ ਜਮਾਂ ਫਾਇਲ ਰਿਆਸਤ ਜੈ ਪੁਰ ਵਿਚ



Sri Satguru Jagjit Singh Ji Elibrary NamdhariElibrary@gmail.com

ਦੀਵਾਨ ਹਜ਼ੂਰੀ ਵਿਚ ਏ-ਜਿਸ ਵਿਚੋਂ ਮਾਖ਼ਜ਼ੇ ਤਵਾਰੀਖ ਸਿਖਾਂ ਦੇ ਕਰਤਾ ਜੀ ੯੩ ਸਫੇ ਤੇ ਲਿਖਦੇ ਹਨ:-੨੪ ਸ਼ਾਬਾਨ ਦੋ ਬਹਾਦਰ ਸ਼ਾਹੀ-੨੮ ਅਕਤੂਬਰ ੧੭੦੮ ਈਸਵੀ-ਬਅਰਜ਼ ਰਸੀਦ ਕਿ ਗੁਰੂ ਗੋਬਿੰਦ ਰਾਏ ਜਮਸ਼ੈਦ ਖ਼ਾਂ ਅਫ਼ਗਾਨ ਰਾ ਬਜਾਂ ਕੁਸ਼ਤਾ ਬੂਦ ਖਿਲਅਤ ਮਾਤਮੀਂ ਬਿ ਪਿਸਰ ਖਾਨ ਮਜ਼ਕੂਰ ਮਰਹਮਤ ਸ਼ੁਦ ।'

ਜਿਸਦਾ ਭਾਵ ਹੈ, ੨੪ ਸ਼ਾਬਾਨ (ਮਹੀਨਾਂ) ਦੂਜਾ ਸਾਲ ਬਹਾਦਰ ਸ਼ਾਹੀ, ੨੮ ਅਕਤੂਬਰ ੧੭੦੮ ਈ: ਇਸ ਅਰਜ ਵਜੋਂ ਲਿਖਿਆ ਕਿ ਗੁਰੂ ਗੋਬਿੰਦ ਰਾਏ ਹਥੋਂ ਜੋ ਜਮਸ਼ੇਦ ਖਾਨ ਪਠਾਨ ਮੋਇਆ। ਇਹ ਖਿਅਲਤ ਮਾਤਮੀ ਅਫਸੋਸ ਦੀ,ਉਸਦੇ ਪੁਤ੍ਰ ਖਾਨ ਨੂੰ ਹੈ। ਬਖਸੀਸ਼।

ਇਹ ਪੜਕੇ ਆਪੋਂ ਹੀ ਪਾਠਕਾਂ ਦੇ ਅੰਦਰ ਸਮਝ ਤੇ ਪਰਤੀਤ ਆ ਜਾਂਦੀ ਹੈ ਕਿ ਜਮਸ਼ੈਦ ਖਾਂ ਬਹਾਦਰ ਸ਼ਾਹ ਦਾ ਭੇਜਿਆ ਹੀ ਗਿਆ ਸੀ। ਜਿਸਦੇ ਪੁਤ੍ਰ ਨੂੰ ਉਸਦੇ ਬਾਪ ਜਮਸ਼ੈਦ ਖਾਂ ਦੇ ਅਫਸੋਸ ਵਲੋਂ ਧੀਰਜ ਬੰਧਾਨ ਲਈ ਸ਼ਾਹੀ ਦਰਬਾਰੋਂ ਖਿਲਅਤ ਭੇਜੀ ਜਾਂਦੀ ਹੈ। ਉਹ ਸ਼ਾਹੀ ਦਰਬਾਰ ਦਾ ਇਕ ਹਿਤੀ ਤੇ ਸਨੇਹੀ ਤੇ ਨੇੜੇ ਦਾ ਪਿਆਰਾ ਪਠਾਨ ਸੀ। ਇਹ ਹੈ ਸ਼ਹਾਦਤ ਜੋ ਇਕ ਹਸਤ ਲਿਖਤ ਪੋਥੀ ਨਾਲੋਂ ਸਚੀ ਹੈ। ਪਤਾ ਨਹੀਂ ਉਹ ਲਿਖਤ ਕੇਹੇ ਵਿਦਵਾਨ ਦੀ ਤੇ ਦੂਰ ਨੇੜੇ ਦੀਏ। ਪਰ ਇਹ ਬਹਾਦਰ ਸ਼ਾਹ ਦੇ ਆਪਣੇ ਅਖਬਾਰ ਦੀ ਤੇ ਸਿਖ ਹਿਸਟੋਰੀਅਨ ਦੀ ਚੁਣੀ ਲਿਖਤ ਹੈ, ਜੋ ਮੈਂ ਦਿਤੀ ਹੈ।



Sri Satguru Jagjit Singh Ji Elibrary NamdhariElibrary@gmail.com

# ਮਾਖ਼ਜ਼ੇ ਤਵਾਰੀਖ ਸਿਖਾਂ

ਅਰਥਾਤ ਅਸਲ (ਸਾਰ) ਲਿਆ ਹੋਇਆ ਇਤਿ-ਹਾਸ ਸਿਖਾਂ ਹਿਸਾ ਪਹਿਲਾ ਸਮਾਂ ਗੁਰੂ ਸਾਹਿਬਾਂ। ਲਿਖਤ ਪ੍ਰੋਫੈਸਰ ਗੰਡਾ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ, ਸਿਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਬਿਕ੍ਰਮੀ ੨੦੦੬ ੧੯੪੯-ਈ:।

ਇਸ ਪੁਸਤਕ ਦੇ ੨੦ ਸਫੇ ਤੇ ਤੋਜ਼ਕ ਜਹਾਂਗੀਰ। ਅਰਥਾਤ ਜਹਾਂਗੀਰ ਬਾਦਸ਼ਾਹ ਦੇ ਹਥਾਂ ਦਾ ਰੋਜ ਨਾਮਚਾ।

੮੨ ਸਫੇ ਤੇ ਬਹਾਦਰ ਸ਼ਾਹ ਬਾਦਸ਼ਾਹ ਦੇ ਵਡੇ ਦਰਬਾਰ ਦੀਆਂ ਅਖਬਾਰਾਂ। ਜੋ ਸ਼ਾਹੀ ਹੁਕਮ ਜਾਰੀ ਹੋਣ ਦਾ ਕੰਮ ਤੇ ਦਰਬਾਰ ਸ਼ਾਹੀ ਵਲ ਪਰਗਨੇ ਵਿਚੋਂ ਆਈਆਂ ਖਾਸ ਖਬਰਾਂ ਲਿਖਦੀਆਂ, ਦੀ ਫਾਇਲ ਜੋ ਰਿਆਸਤ ਜੈ ਪੁਰ ਦੇ ਦੀਵਾਨ ਖਾਨੇ ਵਿਚ ਹੈ। ਜਿਸ ਵਿਚੋਂ ਸਾਰ ਅਸੀਂ ਇਸ ਆਪਣੇ ਪੁਸਤਕ ਦੇ ਪੱਖ ਦੀ ਪੁਸ਼ਟੀ ਲਈ ਪਹਿਲੇ ਉਹਨਾਂ ਹੀ ਅਖਰਾਂ ਵਿਚ ਲਿਖਦੇ ਹਾਂ ਤੇ ਫੇਰ ਸਧਾਰਨ ਪਾਠਕਾਂ ਦੇ ਪੜਨ ਲਈ ਗੁਰਮੁਖੀ ਪੰਜਾਬੀ ਅਰਥਾਂ ਵਿਚ ਲਿਖਾਂਗੇ।

ਸਫਾ ੮੩-੨੪ ਸ਼ਾਬਾਨ ਦੋ ਬਹਾਦਰ ਸ਼ਾਹੀ-੨੮ ਅਕਤੂਬਰ ੧੭੦੮ ਈ:।

ਬਅਰਜ਼ ਰ਼ਸੀਦ ਕੇ ਗੁਰੂ ਗੋਬਿੰਦ ਰਾਏ, ਜਮਸ਼ੇਦ



Sri Satguru Jagjit Singh Ji Elibrary NamdhariElibrary@gmail.com

ਖਾਂ ਅਫ਼ਗਾਨ ਰਾ ਬਜਾਂ ਕੁਸ਼ਤਾ ਬੂਦ।

ਖਿਲਅਤ ਮਾਤਮੀ ਬ- ਪਿਸਰ ਖਾਨ ਮਜ਼ਕੂਰ ਮਰਹਮਤ ਸ਼ੁਦ।

ਅਰਥਾਤ । ੨੪ ਸ਼ਾਬਾਨ, ਦੂਜਾ ਸਾਲ ਬਹਾਦਰ ਸ਼ਾਹੀ।ਅਕਤੂਬਰ ੧੭੦੮ ਈ:।

ਇਹ ਪਹੁੰਚ ਦੀ ਅਰਜ ਇਸ ਲਈ ਹੈ ਕਿ ਜੋ ਗੁਰੂ ਗੋਇੰਦ ਰਾਏ (ਪਾਤਸ਼ਾਹ) ਤੋਂ ਜਮਸ਼ੈਦ ਖਾਂ ਪਠਾਨ ਮਰਿਆ ਹੈ। ਖਿਲਤ, ਸਿਰੋਪਾ, ਤਲਵਾਰ, ਦੁਸ਼ਾਲਾ, ਨਕਦੀ ਪੁਸ਼ਾਕ ਪੱਗ ਆਦ, ਸੋਗ, ਅਫਸੋਸ ਵਜੋਂ ਉਸ ਖਾਨ ਦੇ ਪੁਤਰ ਨੂੰ ਜਿਸਦਾ ਜ਼ਿਕਰ ਕੀਤਾ ਗਿਆ ਏ ਸਹਿਤ ਬਖਸ਼ਸ਼ ਦੇ ਹੋਈ।

ਜੋ ਵਜੀਰ ਖਾਂ ਸਰਹਿੰਦ ਦਾ ਭੇਜਿਆ ਪਠਾਨ ਦੇ ਸਬੂਤ ਲਈ ਕਰਤਾਰ ਸਿੰਘ ਐਮ. ਏ. ਜੀ ਨੇ ਗੁਰੂ ਹਰਿ ਗੋਬਿੰਦ ਜੀ ਨੂੰ ਜਹਾਂਗੀਰ ਦੇ ਚੰਦੂ ਦੇ ਫੜਾਨ ਦੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦ ਕਰਨ ਦੇ ਅਪ੍ਰਾਧ ਵਿਚ ਮਸਾਲ ਦਿਤੀ ਹੈ। ਉਹ ਭਾਵੇਂ ਆਪਣੇ ਥਾਂ ਠੀਕ ਹੀ ਜਹਾਂਗੀਰ ਨੇ ਕੀਤਾ ਸੀ ਤੇ ਗੁਰੂ ਹਰਿ ਗੋਬਿੰਦ ਜੀ ਵੀ ਚੰਦੂ ਨੂੰ ਨੱਕ ਨੱਥ ਪਾ ਲਾਹੌਰ ਵਿਚ ਘੁਮਾਕੇ ਬੁਰੀਤਰਾਂ ਮਾਰਿਆ ਸੀ। ਪਰ ਫੇਰ ਭੀ ਬਾਦ ਸਾਰੇ ਜੀਵਨ ਵਿਚ ਗੁਰੂ ਹਰਿ ਗੋਬਿੰਦ ਜੀ ਉਸੇ ਤੁਰਕ ਰਾਜ ਨਾਲ ਭਾਰੇ ਜੰਗ ਕੀਤੇ ਜੋ ਦੱਬਾ ਪਿਆ ਹੋਇਆ ਸੀ ਬਾਦਸ਼ਾਹੀ ਦਾ ਉਸਨੂੰ ਪਰੇ ਕਰਕੇ ਵਿਖਾ ਦਿਤਾ ਸੀ। ਸਤਿਗੁਰੂ ਜੀ ਸਦਾ



Sri Satguru Jagjit Singh Ji Elibrary NamdhariElibrary@gmail.com

ਸਰਬਗ ਹੁੰਦੇ ਹਨ। ਉਹ ਭਾਵੇਂ ਕਿਸੇ ਜਾਮੇ ਜਾਂ ਕਿਸੇ ਉਮਰ ਵਿਚ ਹੋਣ। ਇਸ ਭਾਵ ਦੀਆਂ ਅਨੇਕ ਸਾਖਾਂ ਗੁਰੂ ਘਰ ਦੇ ਇਤਿਹਾਸ ਵਿਚੋਂ ਮਿਲਦੀਆਂ ਹਨ।

ਗੁਰੂ ਹਰਿ ਗੋਬਿੰਦ ਜੀ ਚਾਂਹਦੇ ਤਾਂ ਮੁਸਲ-ਮਾਨੀ ਜਬਰਸ਼ਾਹੀ ਆਪਣੇ ਜਾਮੇ ਵਿਚ ਹੀ ਉਲਟਾ ਸਕਦੇ ਹਨ। ਪਰ ਉਹ ਜਾਣਦੇ ਸਨ ਕਿ ਇਹ ਕੰਮ ਦਸਵੇਂ ਜਾਮੇ ਗੁਰ ਨਾਨਕ ਦੇ ਸਰੂਪ ਗੁਰੂ ਦਸਮ ਜੀ ਨੇ ਹੀ ਕਰਨਾਂ ਹੈ। ਇਸ ਲਈ ਉਸ ਸਮੇਂ ਉਹਨਾਂ ਨ ਕੀਤਾ।

ਹੁਣ ਅਸਾਂ ਗੁਰੂ ਗੋਬਿੰਦ ਸਿੰਘ ਜੀ ਤੇ ਬਹਾਦਰ ਸ਼ਾਹ ਦੀ ਵਜੀਰ ਖਾਂ ਦੀ ਬਾਬਤ ਵਿਚਾਰ ਕਰਨੀ ਹੈ ਕਿ ਵਜੀਰ ਖਾਂ ਦੇ ਮਰਿਆਂ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧ ਤੁਰਕਾਂ ਦੇ ਜ਼ੁਲਮ ਕਰਨੇਂ ਰਾਜ ਨੂੰ ਕਾਫੀ ਸਜਾ ਸੀ। ਅੰਦਰੋਂ ਹੀ ਜਵਾਬ ਮਿਲੇਗਾ ਨਹੀਂ ਨਹੀਂ।

ਇਸੇ ਤਰਾਂ ਬਹਾਦਰ ਸ਼ਾਹ ਭੀ ਜਾਣਦਾ ਸੀ ਕਿ ਜਿਚਰ ਗੁਰੂ ਜੀ ਹਨ। ਸਾਡਾ ਮਨਆਈ ਕਰਨ ਵਾਲਾ ਰਾਜ ਨਹੀਂ ਹੋਵੇਗਾ, ਭਾਂਵੇ ਵਜੀਰ ਖਾਂ ਨੂੰ ਗੁਰੂ ਜੀ ਦੇ ਹਵਾਲੇ ਭੀ ਕੀਤਾ ਜਾਵੇ।

ਦੂਜੀ ਗਲ ਵਜੀਰ ਖਾਂ ਨੂੰ ਜੋ ਗੁਰੂ ਜੀ ਤੇ ਬਹਾ-ਦਰ ਸ਼ਾਹ ਦੇ ਮੇਲ ਪਿਆਰ ਦਾ ਪਤਾ ਸੀ। ਤਾਂ ਉਸ ਪਠਾਣ ਨੂੰ ਭੇਜਨ ਦਾ ਭੇਦ ਖੁਲਣ ਤੇ ਭੀ ਬਹਾਦਰ ਸ਼ਾਹ ਦੀ ਨਰਾਜਗੀ ਦਾ ਡਰ ਹੋਣਾਂ ਜਰੂਰੀ ਸੀ। ਇਸ ਲਈ ਵਜੀਰ ਖਾਂ ਗੁਰੂ ਜੀ ਨੂੰ ਕਤਲ ਕਰਾਣ ਦਾ ਹੋਰ ਦੋਸ਼



Sri Satguru Jagjit Singh Ji Elibrary NamdhariElibrary@gmail.com

ਲੈਣਾ ਭੀ ਖਤਰਾ ਹੀ ਜੀਓਂ ਜਾਨ ਦਾ ਹੋਵੇਗਾ। ਤੇ ਕੋਈ ਬੁਰੀ ਕਰਤੂਤ ਕਰਨੋਂ ਡਰਦਾ ਪਠਾਣ, ਨਹੀਂ ਘਲ ਸਕਦਾ ਸੀ।

ਹੁਣ ਪਾਠਕਾਂ ਨੂੰ ਸ੍ਰੀ ਗੁਰ ਸੋਭਾ (ਕਵੀ ਸੈਨਾ ਪਤੀ ਦੀ ਲਿਖੀ ਵਿਚੋਂ ਜਿਉਂ ਕਾ ਤਿਉਂ ਪਾਠ ਲਿਖ ਵਖਾਕੇ ਫੇਰ ਅਸੀਂ ਸੈਨਾ ਪਤੀ ਦੀ ਸੁਣ ਲਿਖੀ ਵਾਰਤਾ ਤੇ ਕਰਤਾਰ ਸਿੰਘ ਐਮ. ਏ. ਦੇ ਲਿਖੇ ਤੇ ਕੁਝ ਅਸਲੀ ਪੜ-ਚੋਲ ਕਰ ਅਗੇ ਚਲਾਂਗੇ।

੧੦੧ ਪੰਨੇ ਤੋਂ ੧੦੫ ਤਕ ਸੈਨਾ ਪਤੀ ਜੋਦੀ ਲਿਖਤ ਸ੍ਰੀ ਗੁਰੂ ਸੋਭਾ ਵਿਚੋਂ।

"ਸੁਨੀ ਸਾਖ ਐਸੇ ਪਠਾਨ ਏਕ ਆਯੋ।
ਕਛੂ ਘਾਤਕੈ ਕੈ ਪ੍ਰਭੂ ਪਾਸ ਧਾਯੋ।
ਘਰੀ ਦੋਏ ਕੈ ਤੀਨ ਕੈ ਬੈਠ ਮੀਠੇ।
ਨਹੀਂ ਘਾਤ ਲਾਗੀ ਘਨੇ ਲੋਗ ਡੀਠੇ।
ਬਿਦਾ ਹੋਇਕੈ ਧਾਮ ਕੋ ਬੇਗ ਧਾਯੋ।
ਗਏ ਦਿਵਸ ਦੋ ਤੀਨ ਸੋ ਫੇਰ ਆਯੋ।
ਘਰੀ ਤੀਨ ਕੈ ਚਾਰ ਕੈ ਬੈਠ ਐਸੇ।
ਨਹੀ ਘਾਤ ਲਾਗੀ ਚਲਾ ਅੰਤ ਤੈਸੇ।
ਇਸੀ ਭਾਂਤ ਸੋ ਦਿਨ ਕੋ ਤਾਨ ਆਯੋ।
ਨਹੀਂ ਘਾਤ ਲਾਗੀ ਨਹੀ ਦਾਵ ਪਾਯੋ।
ਘਨੀ ਬਾਰ ਆਯਾ ਲੀਓ ਭੇਦ ਸਾਰਾ।
ਸਮਾਂ ਸ਼ਿਆਮ ਕਾ ਕਾਮ ਕੋ ਯੌਂ ਬਿਚਾਰਾ।



Sri Satguru Jagjit Singh Ji Elibrary NamdhariElibrary@gmail.com

ਦਿਨੀ ਏਕ ਸਿਆਮੰ ਸਮੇਂ ਦੁਸਟ ਆਯੋ ।
ਸੁਨੀ ਸਾਹਿਬੰ ਅੰਤ ਤਾਕੋ ਬੁਲਾਯੋ ।
ਫਿਰੰ ਜਾਏ ਬੈਠਾ ਕਿ ਪ੍ਰਸਾਦ ਦੀਨਾਂ ।
ਗਹੀ ਮੁਸਟ ਲੈ ਦੁਸਟ ਮੁਖ ਮਾਹਿ ਦੀਨਾਂ ।
ਨਹੀਂ ਸਿੰਘ ਕੋਈ ਤਹਾਂ ਪਾਸ ਔਰੇ ।
ਰਹੇ ਏਕ ਹੀ ਊਂਘ ਸੋਈ ਗਯੋਰੇ ।
ਇਤੇ ਮੈਂ ਪ੍ਰਭੂ ਆਪ ਬਿਸਰਾਮ ਲੀਨਾਂ ।
ਗਹੀ ਦੁਸਟ ਜਮਧਾਰ ਉਰ ਵਾਰ ਕੀਨਾਂ ।
ਕੀਓ ਵਾਰ ਐਸਾ ਕਿ ਦੂਜਾ ਲਗਾਯੋ ।
ਲਗੇ ਔਰ ਕੇ ਆਪਨਾਂ ਵਾਰ ਲਾਯੋ ।
ਕੀਓ ਵਾਰ ਏਕੈ ਨਹੀਂ ਔਰ ਕੀਨਾਂ ।
ਲੀਆ ਮਾਰਿ ਕੈ ਦੁਸਟ ਜਾਨੈ ਨ ਦੀਨਾਂ ।
ਕਰੀ ਆਪ ਅਵਾਜ ਹੈ ਅੰਤ ਕੋਈ ।
ਚਹੂੰ ਓਰ ਤੇ ਆਏ ਦੇਖੰਤ ਸੋਈ ।
ਭਜੇ ਤਾਹਿ ਸਾਥੀ ਘਨੇ ਸਿੰਘ ਧਾਏ ।
ਲੀਓ ਮਾਰ ਦੋਨੋ ਨਹੀਂ ਜਾਨ ਪਾਏ ।
ਭਯੋ ਸੋਰ ਆਪਾਰ ਤਿਹ ਠਉਰ ਐਸੇ ।
ਪਰਲੇ ਕਾਲ ਕੀ ਘੋਰ ਸੁਨੀ ਅੰਤ ਜੈਸੇ ।
ਭਏ ਧੀਰ ਆਧੀਰ ਨਹੀਂ ਧੀਰ ਆਯੋ ।
ਲਏ ਕਾਢ ਕੈ ਖੜਗ ਨਹਿ ਜਾਤ ਲਾਯੋ ।
ਕਹੀ ਆਪਨੇ ਵਾਰ ਨਹਿ ਕੋਇ ਡਾਰੋ ।
ਮੂਆ ਹੈ ਕਦੀ ਕਾ ਇਹਾਂ ਤੇ ਉਤਾਰੋ ।



Sri Satguru Jagjit Singh Ji Elibrary NamdhariElibrary@gmail.com

ਲੀਆ ਤਾਹਿ ਉਤਾਰ ਐਸੇ ਬਿਚਾਰਾ।
ਪ੍ਰਭੂ ਅੰਤ ਬਾਗਾ ਕਿਧੋ ਰੰਗ ਡਾਰਾ।
ਕਿਨੀਂ ਨ ਨਿਹਾਰਾ ਪ੍ਰਭੂ ਘਾਵ ਲਾਗੇ।
ਰਹੇ ਝੂਮ ਕੈ ਜੁਆਨ ਦੀਨੇ ਨ ਆਗੇ।
ਤਬੈ ਆਨ ਸਿੰਘਨ ਉਰ ਸਾਥ ਲਾਏ।
ਲਗੇ ਘਾਵ ਕਾਰੀ ਤਬੇ ਦਿਸਟ ਆਏ।
ਕੀਯੋ ਸ਼ੋਕ ਸਿੰਘਾਨ ਦੋਇ ਹਾਥ ਮਾਰੇ।
ਕਹਾ ਖੇਲ ਕੀਨੀ ਕਹੋ ਕਰਨ ਹਾਰੇ।
ਤਬੈਂ ਸਾਹਿਬੈਂ ਬੈਨ ਇਹ ਭਾਂਤ ਕੀਨੇ।
ਕਰੀ ਮੂਹ ਰਛਾ ਸ੍ਰੀ ਆਕਾਲ ਜੀ ਨੇ।
ਸੁਨੇ ਬੈਨ ਐਸੇ ਕਛੂ ਧੀਰ ਆਯੋ।
ਤਬੈਂ ਜਾਇ ਸਿੰਘਾਨ ਸਾਥੀਐਂ ਬੁਲਾਯੋ।
ਤਹਾ ਤਾਹਿ ਕਿਰੀ ਆਨ ਕੈ ਘਾਵ ਸੀਨਾਂ।
ਉਠੇ ਜੋ ਪ੍ਰਭੂ ਤੋਰ ਕੈ ਤਾਹਿ ਦੀਨਾਂ।
ਕਰੀ ਔਰ ਕਿਰੀ ਆਨ ਰੈਨੰ ਬਿਤਾਈ।
ਭਏ ਭੋਰ ਤਿਹ ਠਉਰ ਮਲਮੰ ਲਗਾਈ।
ਦਿਨੰ ਤੀਨ ਕੇ ਚਾਰ ਐਸੇ ਬਿਤਾਏ।
ਦਰਸ ਕੈ ਪਰਸ ਕਾਜ ਬਹੁ ਸਿੰਘ ਆਏ।
ਉਨੋਂ ਆਨ ਦਰ ਪਾਸ ਅਰਦਾਸ ਕੀਨੀ।
ਸੁਨੀ ਜੋ ਪ੍ਰਭੂ ਕਾਂਨ ਸੋਂ ਮਾਨ ਲੀਨੀ।
ਦੀਓ ਦਰਸ ਦੀਵਾਨ ਕੈ ਕੈ ਅਪਾਰਾ।
ਦਇਆ ਵੰਤ ਹੋਇਕੈ ਸਭੋ ਕੋ ਨਿਹਾਰਾ।



Sri Satguru Jagjit Singh Ji Elibrary NamdhariElibrary@gmail.com

(ਦੋਹਰਾ)

ਦਰਸ ਦਇਆ ਕਰਕੈ ਦੀਯੋ ਬਹੁਰ ਬਿਦਾ ਸਭ ਕੀਨ।
ਉਪਮਾਂ ਅਪਰ ਅਪਾਰ ਹੈ ਨਉ ਤਨ ਕਥਾ ਨਵੀਨ।

(ਮਧ ਭਾਰ ਛੰਦ)

ਕੀਨੋ ਬਿਚਾਰ, ਉਪਮਾਂ ਅਪਾਰ।
ਨਊ ਤਨ ਨਵੀਨ, ਸਾਹਿਬ ਪ੍ਰਬੀਨ।
ਭਉ ਭ੍ਰੈ ਉਤਾਰ, ਭਰਮੰ ਬਿਦਾਰ।
ਅਪਰੰ ਅਪਾਰ, ਐਸ ਨਿਹਾਰ।
ਨਿਰ ਵਾਰ ਪਾਰ, ਸਾਹਿਬ ਸੁਮਾਰ।
ਬਿਅੰਤ ਅੰਤ, ਨਿਹ ਤੰਤ ਮੰਤ।
ਸਿਮਰੰਤ ਸੰਤ, ਜਾਨੰਤ ਮੰਤ।
ਹੈ ਅੰਗ ਸੰਗ, ਅਨ ਭੈ ਅਨੰਦ।
ਸਿਖੰ ਅਪਾਰ, ਕਰਕੈ ਬਿਚਾਰ।
ਸ਼ਬਦੰ ਉਚਾਰ, ਇਕੋ ਨਿਹਾਰ।
ਭਉ ਭ੍ਰੈ ਉਤਾਰ, ਭਰਮੰ ਬਿਦਾਰ।
ਹੋਇ ਹਰਖ ਵੰਤ, ਪੇਖਿਓ ਬਿਅੰਤ।
ਚਿੰਤਾ ਬਿਸਾਰ, ਦ੍ਰਿੜ ਜੀਵ ਧਾਰ।
ਮਨ ਮੈਂ ਅਨੰਦ, ਸਰਬ ਤੋਰ ਫੰਦ।
ਹੋਇਕੈ ਖਲਾਸ, ਮਨ ਪੂਰ ਆਸ।
ਚਰਨੀ ਨਿਵਾਸ, ਕੀਨੋ ਬਿਲਾਸ।

(ਦੋਹਰਾ) ਮਨ ਬਚ ਕ੍ਰਮ ਕਰ ਭਾਵਨੀ,
ਸਤਿਗੁਰੂ ਸਿਉਂ ਚਿਤ ਲਾਇ।



Sri Satguru Jagjit Singh Ji Elibrary NamdhariElibrary@gmail.com

ਸਾਂਤ ਭਈ ਤਿਹ ਤੇ ਤਬੈ,
ਕੀਨੋ ਦਰਸਨ ਆਇ।

ਭੁਜੰਗ ਪ੍ਰਯਾਤ ਛੰਦ

ਦੀਓ ਦਰਸ ਐਸੇ ਕਹਾ ਕੈ ਉਚਾਰੋ।
ਬਿਦਾ ਹੋਇ ਲੀਨੈ ਸਬੀ ਤੈਂ ਨਿਹਾਰੋ।
ਕਿਤੈ ਦਿਵਸ ਬੀਤੈ ਸਮੇਂ ਅੰਤ ਆਯੋ।
ਕਰੋ ਬੇਗ ਪ੍ਰਸਾਦਿ ਐਸੇ ਬਤਾਯੋ।
ਕਛੂ ਭੋਜਨੰ ਖਾਇਕੈ ਨੀਰ ਪੀਨਾ।
ਭਰੋਸਾ ਸਭੋ ਕੌ ਭਲੀ ਭਾਂਤ ਦੀਨਾ।
ਗਈ ਅਰਧ ਰਾਤੰ ਘਰੀ ਚਾਰ ਔਰੇ।
ਭਏ ਸਬਦ ਰੂਪੀ ਕਰੀ ਬਾਤ ਔਰੇ।

ਦੋਹਰਾ:—

ਫੇਰ ਕਰੀ ਭਾਹੀ ਸਮੇਂ ਜਾਗੇ ਸਿੰਘ ਅਪਾਰ।
ਵਾਹਿਗੁਰੂ ਜੀ ਕੀ ਫਤਹਿ ਕਹੀਂ ਅੰਤ ਕੀ ਬਾਰ।
ਸੁਨ ਸੰਦੇਸ ਬਿਸਮੇ ਭਏ ਅਤ ਭਏ ਆਨ ਮਨ ਹੋਇ।
ਮਨ ਕੀ ਮਨ ਹੀ ਮੇਂ ਰਹੀਂ ਪੂਛੀ ਬਾਤ ਨਾ ਕੋਇ।

ਸਵੈਯਾ:—

ਬਿਸਮੇਂ ਸਭ ਹੋਇ ਰਹੇ ਮਨ ਮੈਂ,
ਕਛੁ ਕੀ ਕਛੁ ਹੋਇ ਗਈ ਅਬ ਹੀ।
ਮਿਲ ਕੈ ਸਭੁ ਸਿੰਘਨੁ ਤਾਹਿ ਸਮੇਂ,
ਇਹ ਭਾਂਤ ਬਿਚਾਰ ਕੀਓ ਤਬ ਹੀ।
ਸਸਕਾਰ ਕਰੌ ਨਿਸਹੀ ਕੇ ਸਮੈਂ,



Sri Satguru Jagjit Singh Ji Elibrary NamdhariElibrary@gmail.com

ਨਿਕਸੇ ਨਹੀ ਭਾਂਨ ਕਹਿਓ ਸਭ ਹੀ।
ਇਮ ਕਾਰਨ ਕਾਰਜ ਕੋ ਕਰ ਹੀ,
ਮਿਲਿ ਜੋਤਿ ਸੋ ਜੋਤਿ ਗਈ ਤਬ ਹੀ।

ਦੋਹਰਾ:—

ਸੰਮਤ ਸ਼ੱਤ੍ਰਾ ਸੈ ਭਏ ਪੈਸਟ ਬਰਖ ਪ੍ਰਮਾਨ,
ਕਾਤਕ ਸੁਦ ਭਈ ਪੰਚਮੀ ਨਿਸ ਕਾਰਨ ਕਰ ਜਾਨ।
ਦਖਨ ਕੋ ਯੋਹੀ ਭਈ ਜਾਨਤ ਸਗਲ ਜਹਾਨ।
ਕੀਆ ਚਿਲਿਤ੍ਰ ਕਰਤਾਰ ਕੋ ਨਹਿ ਕਹਿ ਸਕਤ ਬਖਾਨ।

(ਚੋਪਈ) ਏਕ ਦਿਵਸ ਕਾਰਨ ਤੇ ਆਗੇ।
ਮਿਲ ਕੈ ਸਿੰਘ ਪੂਛਨੇ ਲਾਗੇ।
ਕਵਨ ਰੂਪ ਆਪਨ ਪ੍ਰਭ ਕੀਨੋ।
ਤਿਨ ਕੈ ਜਵਾਬ ਭਾਂਤਿ ਇਹ ਦੀਨੋ।
ਤਹਾਂ ਸਮੇਂ ਗੁਰ ਬੈਨ ਸੁਨਾਯੋ।
ਖਾਲਸ ਅਪਨੋ ਰੂਪ ਬਤਾਯੋ।
ਖਾਲਸ ਹੀ ਸੋ ਹੈ ਮਮਕਾਮਾਂ।
ਬਖਸ ਕੀਓ ਖਾਲਸ ਕੋ ਜਾਮਾਂ।

ਦੋਹਰਾ:-

ਖਾਲਸ ਮੇਰੋ ਰੂਪ ਹੈ ਹੌਂ ਖਾਲਸ ਕੇ ਪਾਸ।
ਆਦ ਅੰਤ ਹੀ ਹੋਤ ਹੈ ਖਾਲਸ ਮੈਂ ਪ੍ਰਗਾਸ।

ਲੋਟਨ ਛੰਦ:-

ਖਾਲਸ ਖਾਸ ਕਹਾਵੈ ਸੋਈ ਜਾਕੇ ਹਿਰਦੇ ਭਰਮ ਨ ਹੋਈ।
ਭਰਮ ਭੇਖ ਤੇ ਰਹੇ ਨਿਆਰਾ, ਸੋ ਖਾਲਸ ਸਤਿਗੁਰੂ ਹਮਾਰਾ।



Sri Satguru Jagjit Singh Ji Elibrary NamdhariElibrary@gmail.com

(ਚਤ੍ਰ ਯੁਗੀ)

ਹਸਤ ਲਿਖੀ ਭਾਈ ਵੀਰ ਸਿੰਘ ਜੀ ਨੂੰ ਲਭੀ ਬਾਬਤ ਪਿਛੇ ਲਿਖ ਆਏ ਹਾਂ ਕਿ ਉਹ ਕਿਦੀ ਲਿਖੀ ਤੇ ਕਿਹੋ ਜੇਹੀ ਏ? ਕੋਈ ਪਤਾ ਨਹੀ। ਜੋ ਵਜ਼ੀਰ ਖਾਂ ਦਾ ਘਲਿਆ ਪਠਾਨ ਦਸਦੀ ਏ?

ਹੁਣ ਸੈਨਾ ਪਤੀ ਦੇ ਲਿਖੇ ਤੇ ਵਿਚਾਰ ਕਰਨੀ ਹੈ।

ਸੋ ਸੁਨੀ ਸਾਖ ਐਸੇ ਤੋਂ ਸ਼ੁਰੂ ਹੁੰਦੇ ਹਨ। ਤੇ ਕੁਝ ਹਾਲ ਲਿਖਕੇ ਫੇਰ ਲਿਖਦੇ ਹਨ:-

ਸੁਨੀਂ ਸਾਹਿਬੰ ਅੰਤ ਤਾਕੋ ਬੁਲਾਯੋ।

ਅਰਥਾਤ:-ਸੁਨੀ ਹੀ ਹੈ, ਉਹਨਾਂ ਜੋ ਲਿਖਿਆ ਹੈ। ਜਿਵੇਂ ਪਰਖੀ, ਅਜਮਾਈ, ਵੇਖੀ ਨਾਲੋਂ ਵਧ ਸਚੀ ਹੁੰਦੀ ਹੈ। ਤਿਵੇਂ ਹੀ ਸੁਨੀ ਨਾਲੋਂ ਵੇਖੀ ਸਚੀ ਹੁੰਦੀ ਹੈ। ਜੋ ਪਿਛੇ ਅਸਾਂ ਲਿਖਤ ਦਿਤੀ ਹੈ, ਬਹਾਦਰ ਸ਼ਾਹ ਦੇ ਪਠਾਨ ਘੱਲੇ ਸਾਬਤ ਕਰਨ ਲਈ ਉਹ ਵਰਤੀ ਵਾਰਤਾ ਦੀ ਲਿਖੀ ਦਿਤੀ ਹੈ। ਇਸ ਲਈ ਸੈਨਾਂ ਪਤੀ ਦੀ ਲਿਖਤ ਨਾਲੋਂ ਸਚੀ ਮੰਨਣ ਜੋਗ ਹੈ।

ਹੋਰ ਤਰੁਟੀ ਸੈਨਾ ਪਤੀ ਦੀ ਲਿਖਤ ਵਿਚੋਂ:-

ਪਹਿਲੋਂ ਇਕ ਆਇਓ ਲਿਖਦੇ ਹਨ। ਤੇ ਫੇਰ ਅਗੇ ਜਾਕੇ ਉਸਦੇ ਦੋ ਸਾਥੀ ਹੋਰ ਬਨਾ ਦਿੰਦੇ ਹਨ, ਤੇ ਮਰਵਾ ਭੀ ਦਿੰਦੇ ਹਨ ਸਿੰਘਾਂ ਪਾਸੋਂ, ਇਹ ਭੀ ਸੁਨੀ ਗਲ ਦਾ ਕਾਰਨ ਤੇ ਟਪਲਾ ਜਾਪਦਾ ਏ?

ਹੋਰ ਤਰੁਟੀ:-ਗੁਰੂ ਜੀ ਨੂੰ ਘਾਵ ਇਕੋ ਲਗਾ ਸੀ।



Sri Satguru Jagjit Singh Ji Elibrary NamdhariElibrary@gmail.com

ਸੈਨਾ ਪਤੀ ਜੀ:- 'ਦੂਜਾ ਲਗਾਯੋ'

ਅਰਥਾਤ:- ਦੋ ਵਾਰ ਪਠਾਨ ਦੇ ਕਰਨ ਤੋਂ ਪਿਛੋਂ ਉਠੇ ਗੁਰੂ ਜੀ ਵਲੋਂ ਇਕੋ ਵਾਰ ਨਾਲ ਉਸ ਪਠਾਨ ਨੂੰ 'ਜਾਨੇ ਨ ਦੀਨਾਂ' ਲਿਖਦੇ ਹਨ। ਇਹ ਭੀ ਮੰਨਣ ਵਾਲੀ ਗਲ ਨਹੀ ਕਿ ਗੁਰੂ ਜੀ ਐਸੇ ਢਿਲੇ ਸੀ, ਦੋ ਵਾਰ ਹੋਣ ਤੋਂ ਪਿਛੋਂ ਉਠੇ। ਇਕ ਹੋਰ ਸ਼ੰਕਾ ਪੈਦਾ ਹੁੰਦਾ ਹੈ ਕਿ ਜੇ ਉਸ ਇਕ ਨੇ ਦੋ ਵਾਰ ਕੀਤੇ ਸੀ ਤਾਂ ਦੂਜੇ ਸਾਥੀਆਂ ਕਿਉਂ ਨ ਕੁਝ ਕੀਤਾ ਉਹ ਐਵੇਂ ਬਹਿ ਮਰਨ ਹੀ ਆਏ ਸੀ। ਜਿਸ ਤੋਂ ਅਰਥ ਨਿਕਲਦਾ ਹੈ ਕਿ ਨ ਦੋ ਹੋਰ ਪਠਾਨ ਸਨ ਤੇ ਨ ਦੂਜਾ ਵਾਰ ਹੀ ਗੁਰੂ ਜੀ ਉਸਨੂੰ ਕਰਨ ਦਿਤਾ ਬਲਕਿ ਇਕੋ ਵਾਰ ਉਸਦੇ ਕਰਨ ਸਾਰ ਹੀ ਤੁਰਤ ਉਠ ਦੌੜੇ ਨੂੰ ਇਕੋ ਵਾਰ ਨਾਲ ਮਾਰ ਦਿਤਾ ਸੀ।

ਇਕੋ ਪਠਾਨ ਹੋਣ ਦੇ ਸਬੂਤ ਲਈ ਜੋ ਅਸੀਂ ਬਹਾਦਰ ਸ਼ਾਹ ਵਲੋਂ ਜਮਸ਼ੈਦ ਖ਼ਾਂ ਪਠਾਨ ਦੇ ਪੁਤ੍ਰ ਨੂੰ ਖਿਲਅਤ ਦੇਣ ਦੀ ਲਿਖਤ ਦਸੀ ਹੈ। ਉਥੇ ਦੂਜੇ ਦੋਨਾਂ ਨੂੰ ਭੀ ਕੁਝ ਦਿਤਾ ਹੋਣਾਂ ਸੀ। ਪਰ ਕਿਤੇ ਵੀ ਉਹਨਾਂ ਦੋਨਾਂ ਦਾ ਨਾਮ ਤਕ ਨਹੀਂ ਕਿਸੇ ਤਾਰੀਖ ਵਿਚ:-

ਹੋਰ ਸੈਨਾਂ ਪਤੀ ਜੀ ਦੀ ਲਿਖਤ ਵਿਚੋਂ ਜੋ ਕਮੀ ਸਾਨੂੰ ਦਿਸੀ ਹੈ। ਪਾਠਕਾਂ ਨੂੰ ਦਸਦੇ ਹਾਂ, ਕਈ ਦਿਨ ਬੀਤੇ ਪਿਛੋਂ ਅੰਤ ਆਇਆ ਜਾਨ ਗੁਰੂ ਜੀ ਪ੍ਰਸਾਦ ਕਰਨਾਂ ਕਹਿੰਦੇ ਹਨ ਤੇ ਪ੍ਰਸਾਦ ਛਕਦੇ ਹਨ ਤੇ ਭਲੀ ਭਾਂਤ ਭਰੋਸਾ ਦਿੰਦੇ ਹਨ। ਤੇ ਅਧੀ ਰਾਤ ਤੋਂ ਚਾਰ ਘੜੀ ਉਪਰ ਗਿਆਂ



Sri Satguru Jagjit Singh Ji Elibrary NamdhariElibrary@gmail.com

ਸਬਦ ਰੂਪ ਹੋਇ ਜਾਂਦੇ ਹਨ।
ਭਾਵ:- ਅਵਾਜ ਦੇ ਫੇਰ ਸਿੰਘਾਂ ਪ੍ਰਤੀ ਫਤੇ ਬੁਲਾਂਦੇ ਹਨ ਤੇ ਸਿੰਘ ਅਸਚਰਜ ਹੁੰਦੇ ਹਨ ਤੇ ਝੁਰਦੇ ਹਨ। ਕੋਈ ਗਲ ਪੁਛਣ ਲਈ। ਫੇਰ ਸਸਕਾਰ ਦੀਆਂ ਸਲਾਹੀਂ ਤੇ ਜੋਤਿ ਨਾਲ ਜੋਤਿ ਮਿਲਾ ਸੈਨਾ ਪਤੀ ਜੀ ਇਸ ਸਾਰੀ ਵਾਰਤਾ ਨੂੰ ਕੀਆ ਚਲਿਤ੍ਰ ਕਰਤਾਰ ਕੋ ਨਹਿ ਕਰ ਸਕਤ ਬਖਾਨ। ਚਾ ਲਿਖਦੇ ਹਨ। ਕਿ ਕੋਈ ਕਹਿ ਨਹੀ ਸਕਦਾ ਅਸਲੀ ਕਿਵੇਂ ਹੋਇਆ। ਇਹ ਚਲਿਤ੍ਰ ਲਿਖਨਾਂ ਉਹਨਾਂ ਦਾ ਗਿਆਨੀ ਗਿਆਨ ਸਿੰਘ ਜੀ ਦੇ ਲਿਖਨ ਵਾਂਗ ਨਾਟਕ ਹੀ ਸਾਬਤ ਹੁੰਦਾ ਹੈ। ਜੋ ਕੁਝ ਅਸਾਂ ਏਥੇ ਸਾਬਤ ਕਰਨਾਂ ਹੈ ਉਸਦੀ ਪੁਸ਼ਟੀ ਕਰਦਾ ਹੈ।

ਫੇਰ ਇਸਦੇ ਨਾਲ ਲਗਦਾ ਹੀ ਜੋਤੀ ਜੋਤਿ ਦੇ ਕਾਰਨ ਤੋਂ "ਏਕ ਦਿਵਸ ਕਾਰਨ ਤੇ ਆਗੇ।' ਲਿਖਦੇ ਹਨ ਸਿੰਘਾਂ ਦੇ ਪੁਛਨ ਤੇ ਗੁਰੂ ਜੀ ਵਲੋਂ ਜਵਾਬ। ਕਿ ਖਾਲਸ ਮੇਰਾ ਰੂਪ ਹੈ। ਮੇਰਾ ਆਦ ਅੰਤ ਖਾਲਸ ਵਿਚੋਂ ਹੀ ਪ੍ਰਗਾਸ਼ ਹੁੰਦਾ ਹੈ। ਅਰਥਾਤ:- ਖਾਲਸ਼ ਦਾ ਜੇ ਖਾਲਸਾ ਅਰਥ ਲਈਏ ਤਾਂ ਭੀ ਗ੍ਰੰਥ ਸਾਹਿਬ ਨਹੀਂ ਬਣਦਾ ਜੋ ਸਿੰਘ ਸਭੀ ਭਾਈ ਗੁਰੂ ਬਨਾਂਦੇ ਹਨ, ਤੇ ਜੇ ਖਾਲਸ਼ ਤੋਂ ਸੁਧ ਹੋਇਆ ਅਰਥ ਲਈਏ ਤਾਂ ਜਿਥੇ ਸਬਦ ਤਰੁਠਾ ਉਹ ਸੁਧ ਖਾਲਸ ਹੋਇਆ। ਉਥੇ ਗੁਰੂ ਜੀ ਦਾ ਪ੍ਰਗਾਸ਼ ਹੋਇਆ। ਤਾਂ ਗੁਰੂ ਬਾਲਕਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਵਲ ਤੁਰੀਦਾ ਹੈ।

ਅਸੀਂ ਏਥੇ ਇਹ ਪ੍ਰਕਰਨ ਨਹੀਂ ਛੇੜਦੇ। ਨਬੇੜਦੇ



Sri Satguru Jagjit Singh Ji Elibrary NamdhariElibrary@gmail.com

ਹਾਂ ਕਿ ਸੈਨਾਂ ਪਤੀ ਕੋਈ ਪਕੀ ਗਲ ਨਹੀਂ ਦੇਂਦਾ। ਜੋ ਮੁਸਲਮਾਨਾਂ ਦੀ ਖੁਦ ਲਿਖਤ ਅਸਾਂ ਪਿਛੇ ਦਿਤੀ ਹੈ। ਇਕੋ ਪਠਾਨ ਵਾਲੀ ਬਹਾਦਰ ਸ਼ਾਹ ਦੇ ਭੇਜੇ ਦੀ ਉਹ ਸਚੀ ਤੇ ਠੀਕ ਮੰਨਣ ਜੋਗ ਏ।

ਹੁਣ ਹੋਰ ਗਲ ਟੋਰਦੇ ਹਾਂ ਕਿ ਗੁਰੂ ਜੀ ਕਿਉਂ ਇਹ ਕੌਤਕ ਕੀਤਾ ਤੇ ਉਸਦਾ ਉਤਰ ਦੇਂਦੇ ਹਾਂ।

ਗੁਰੂ ਜੀ ਸਰਬੱਗ ਹੋਣ ਕਰ, ਸਭ ਕੁਝ ਅਰੰਭਿਆ ਕਾਜ ਸਿਰੇ ਚਾੜ੍ਹਨ ਲਈ:-

ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥

ਵਾਕ ਸਫਲਾ ਕਰਨ ਲਈ ਇਹ ਸਭ ਕੁਝ ਕੀਤਾ ਸੀ। ਉਹ ਸੀ ਆਪਦਾ ਅਰੰਭਿਆ ਕਾਰਜ, ਤੁਰਕ ਰਾਜ ਦਾ ਖਾਤਮਾਂ ਜਿਚਰ ਉਹ ਵਾਕ ਜੋ ਆਪਨੇ ਮਾਹੀ ਦੇ ਪਤਾ ਆ ਦੇਣ ਤੇ ਕਿ ਮਾਤਾ ਜੀ ਤੇ ਸਾਹਿਬਜਾਦੇ ਸਰਹੰਦ ਵਿਚ ਸ਼ਹੀਦ ਹੋ ਗਏ ਹਨ। ਕਾਹੀ ਦਾ ਬੂਟਾ ਸ਼ਸਤ੍ਰ ਦੀ ਨੋਕ ਨਾਲ ਪੁਟਕੇ ਕਿਹਾ ਸੀ ਕਿ ਤੁਰਕਰਾਜ ਦੀ ਜੜ ਪੁਟੀ ਗਈ ਹੈ ਉਹ ਪੂਰਾ ਕਰਕੇ ਹੀ ਵਖਾਨਾਂ ਸੀ ਤੇ ਸੰਸਾਰ ਤੋਂ ਜਾਣਾਂ ਸੀ। ਪੂਰਨ ਪੁਰਸ਼ ਜਿਸ ਕਾਰਜ ਲਈ ਸੰਸਾਰ ਤੇ ਔਂਦੇ ਹਨ ਪੂਰਾ ਕਰਕੇ ਹੀ ਜਾਂਦੇ ਹਨ। ਆਪਦਾ ਵਾਕ ਭੀ ਹੈ ਹੀ ਸੀ ਕੀਤਾ ਹੋਇਆ:-

ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਧਰਮ ਚਲਾਵਨ ਸੰਤ ਉਬਾਰਨ।



Sri Satguru Jagjit Singh Ji Elibrary NamdhariElibrary@gmail.com

ਦੁਸਟ ਸਭਨ ਕੋ ਮੂਲ ਉਪਾਰਨ।

ਇਸ ਵਾਕ ਅਨੁਸਾਰ ਭੀ ਅਝੇ ਤੇ ਮਦਦ ਲੈ ਸੁਖਨ ਕਰਕੇ ਫਿਰ ਗਿਆ ਬਹਾਦਰ ਸ਼ਾਹ ਤੇ ਵਜੀਰ ਖਾਂ ਜੇਹੇ ਜ਼ੁਲਮੀਂ ਅਨੇਕ ਜਿਉਂਦੇ ਸਨ ਆਪ ਕਿਵੇਂ ਆਪਣੇ ਬਚਨ ਅਧੂਰੇ ਤੇ ਕੰਮ ਵਿਚੇ ਪੈ ਮੂੰਹੋਂ ਆਖ ਕਰਨ ਵਾਲੇ ਛਡਕੇ ਪ੍ਰਲੋਕ ਜਾ ਸਕਦੇ ਸਨ?

ਦੂਜਾ ਕਾਰਜ ਜੋ ਗੁਰੂ ਨਾਨਕ ਵਾਲਾ ਵਾਕ:-'ਮੈਂ ਫੇਰ ਕਰੂੰਗਾ ਖਾਲਸਾ ਵਸੇ ਵਿਚ ਪੰਜਾਬ।' ਤੇ ਆਪਣੇ ਮੁਖਵਾਕ:--

ਬੇਰ ਗਿਆਰਵੀਂ ਜਬ ਹਮ ਆਵੈਂ।
ਤਬ ਤੇ ਕੋਇਕ ਹਮ ਲਖ ਪਾਵੈਂ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲਨ ਮੈ ਤਿਸ ਬੇਰੀ।
ਰਾਮ ਸੰਘ ਹੋਇ ਮਮ ਸਾਰਾ।
ਦੇਸ ਮਾਲਵੇ ਮਹਿ ਅਵਤਾਰਾ।
ਰਾਮ ਸਿੰਘ ਮੇਰੋ ਹੋਇ ਨਾਮਾਂ।
ਬਾਢੀ ਸੁਤ ਭੈਣੀ ਕੋ ਧਾਮਾਂ।
ਕਲਿਜੁਗ ਮੈਂ ਸਤਿਜੁਗ ਵਰਤਾਊਂ।
ਤਬ੍ਹੀ ਬਾਰ੍ਹਵਾਂ ਬਪ ਕਹਾਊਂ।

ਆਦ ਗੁਰਤਾ ਸੌਂਪਣ ਵਾਲਾ ਕੰਮ ਜੋ ਗੁਰੂ ਨਾਨਕ ਜੀ ਦਾ ਵਾਕ:--

ਖਾਲੀ ਤਖਤ ਨ ਰਹੇ ਹੈ ਮਹਾਂ ਪੁਰਖ ਹੈ ਜੋਇ।



Sri Satguru Jagjit Singh Ji Elibrary NamdhariElibrary@gmail.com

ਦੀਵੇ ਤੇ ਦੀਵਾ ਜਗੈ ਜੋਤੀ ਘਟ ਨ ਹੋਇ।

ਤੇ:--'ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ।' ਸਫਲਾ ਕਰਨਾਂ ਸੀ। ਜਿਵੇਂ ਗੁਰੂ ਹਰਿ ਕ੍ਰਿਸ਼ਨ ਜੀ ਭਾਵੇਂ ਛੋਟੀ ਉਮਰ ਵਿਚ ਹੀ ਸਨ, ਪਰ ਅੰਤ ਸਮੇ 'ਬਾਬਾ ਬਕਾਲੇ' ਜਰੂਰ ਕਹਿ ਗਏ ਸੀ। ਸੋ ਪਾਠਕ ਅਗੇ ਇਸੇ ਪੁਸਤਕ ਵਿਚ ਪੜਨਗੇ ਕਿ ਗੁਰੂ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਸੌਂਪ (ਸਤਿਗੁਰੂ ਰਾਮ ਸਿੰਘ ਜੀ ਜੋਗ) ਬਾਦ ਹੀ ਕੁਝ ਦਿਨ ਸਰੀਰ ਤਿਆਗਿਆ ਸੀ ਤੇ ਘਾਵ ਲਗੇ ਵਾਲਾ ਨਿਸ਼ਾਨ ਭੀ ਪਹਿਲੇ ਭੀ ਦਖਾਇਆ ਸੀ ਤੇ ਅੰਤ ਉਹੋ ਘਾਵ ਖੁਲਕੇ ਲਹੂ ਲਹੂ ਹੋਏ ਤੇ ਬਾਦ ਚੜ੍ਹੇ ਸੀ।

ਹੁਣ ਰਿਹਾ ਸਵਾਲ ਚਲਿਤ੍ਰ ਨਾਟਕ ਰਾਤ ਕਰ ਆਪ ਅੰਤ ਸਮੇਂ ਵਾਂਗ ਦਾ ਸਾਂਗ ਕਿਉਂ ਬਣਾਇਆ। ਉਤਰ ਔਂਦਾ ਹੈ ਕਿ ਗੁਰੂ ਜੀ ਬਹਾਦਰ ਸ਼ਾਹ ਦੀ ਨੀਯਤ ਜਬਾਨ ਕਰ ਫਿਰਨ ਤੇ ਪਠਾਨੇ ਭੇਜਨ ਦੀ ਮਤ ਤੋਂ ਸਭ ਕੁਝ ਜਾਣ ਗਏ ਸੀ ਤੇ ਚਮਕੌਰ ਸਾਹਿਬ ਤੋਂ ਨਿਕਲਨ ਤੇ ਉਚ ਦੇ ਪੀਰ ਬਨਣ ਵਾਂਗ ਇਹ ਭੀ ਇਕ ਭਾਰੀ ਭੇਦ ਭਰੀ ਨੀਤੀ ਹੀ ਗੁਰੂ ਜੀ ਕੀਤੀ ਸੀ। ਆਪ ਬੰਦੇ ਬਹਾਦਰ ਨੂੰ ਤੀਰ ਦੇ ਸਿਖਿਆ ਬਲ ਦੇ ਤੇ ਖਾਲਸੇ ਵਲ ਹੁਕਮਨਾਮੇ ਉਸਦਾ ਸਾਥ ਦੇਣ ਲਈ ਹੀ ਦਿਤੇ ਸੀ ਤੇ ਗੁਰੂ ਜੀ ਜਾਣਦੇ ਸੀ ਹੁਣ ਖਾਲਸਾ ਤੁਰਕਰਾਜ ਦੀਆਂ ਜੜਾਂ ਪੁਟਕੇ ਆਪਣਾਂ ਰਾਜ ਸੁਤੰਤ੍ਰ ਕਰਨ ਦੇ ਕਾਬਲ ਮੁਸ਼ਕਲਾਂ ਹੀਲਦਾ



Sri Satguru Jagjit Singh Ji Elibrary NamdhariElibrary@gmail.com

ਹੋ ਗਿਆ ਹੈ।

ਦੂਜੀ ਗਲ—ਜਿਵੇਂ ਜਿਚਰ ਪਿਤਾ ਪੁਤਰ ਜੁਆਨ ਹੋਏ ਦੇ ਸਿਰ ਤੇ ਆਪਣੇ ਵਲੋਂ ਜਰੂਰੀ ਜੁੰਮੇਵਾਰੀਆਂ ਨਹੀਂ ਸੁਟ ਦੇਂਦਾ ਪੁਤ੍ਰ ਪੂਰਾ ਖੁਲਕੇ ਕੰਮ ਕਰਨ ਦਾ ਹੌਸਲਾ ਤੇ ਤੁਜਰਬਾ ਨਹੀਂ ਕਰ ਸਕਦਾ ਤੇ ਨਾਹੀਂ ਵਧਦਾ ਏ। ਤਿਵੇਂ ਜਿਚਰ ਸਤਿਗੁਰੂ ਜੀ ਆਪ ਉਹਲੇ ਹੋ ਖਾਲਸੇ ਤੇ ਜੁੰਮੇਵਾਰੀਆਂ ਨ ਸੁਟਦੇ ਤਾਂ ਖਾਲਸਾ ਖੁਦ ਜੁੰਮੇਵਾਰੀ (ਜੋ ਗੁਰੂ ਜੀ ਦੇਸ ਦੀ ਗਊ ਗ੍ਰੀਬ ਦੀ ਰਖਸ਼ਾ ਦਾ ਉਦੇਸ਼ ਜੋ ਉਹਨਾਂ ਨੂੰ ਸਦਾ ਲਈ ਦਿਤਾ ਸੀ) ਆਪਣੇ ਮੋਢਿਆ ਤੇ ਆਇਆ ਨ ਸਮਝਦੇ ਸੀ।

ਤੀਜੀ ਗਲ:-ਗੁਰੂ ਜੀ ਚੰਗੀਤਰਾਂ ਵੇਖ ਚੁਕੇ ਸੀ ਕਿ ਤੁਰਕ ਹਕੂਮਤ ਗੁਰੂ ਅਰਜਨ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ਤਕ ਕਈ ਵਾਧੇ ਤੇ ਸਖਤੀਆਂ ਕਰ ਭੀ ਖੁਦ ਗੁਰੂ ਜੀ ਤੋਂ ਮਦਦ ਲੈ ਭੀ ਆਪਣੇ ਬੁਰੇ ਸੁਭਾ ਤੋਂ ਨ ਟਲਨ ਵਾਲੀ ਏ। ਗੁਰੂ ਤੇਗ ਬਹਾਦਰ ਜੀ ਦੇਸ ਛਡ ਦੂਰ ਦੂਰ ਭੀ ਚਲੇ ਗਏ ਬਹੁਤ ਚਿਰ, ਪਰ ਹਕੂਮਤ ਫੇਰ ਭੀ ਬਿਨਾਂ ਕਿਸੇ ਕਸੂਰੋਂ ਪ੍ਰਤਾਪ ਵੇਖ ਨਹੀਂ ਜਰ ਸਕੀ। ਜੋ ਬੁਰੀ ਮਤ ਜਹਾਂਗੀਰ ਦੀ ਸੀ। ਗੁਰੂ ਅਰਜਨ ਦੇਵ ਜੀ ਦਾ ਜੱਸ ਪ੍ਰਤਾਪ ਦੇਖ ਨ ਜਰਨ ਵਾਲੀ, ਜੋ ਤੋਜ਼ਕੇ ਜਹਾਂਗੀਰ ਦੇ ਪੜਨ ਤੋਂ ਦਿਸਦੀਏ। ਜਿਸ ਨ ਗੁਰੂ ਜੱਸ ਸੁਖਾਣੀ ਮਤ ਤੋਂ ਉਸ ਗੁਰੂ ਜੀ ਨੂੰ ਸ਼ਹੀਦ ਕੀਤਾ ਸੀ। ਓਹੋ ਮੰਦੀ ਮਤ ਸਭ ਬਾਦ ਹੋਇ ਹੁਕਮਰਾਨਾਂ ਦੇ ਮਨ



Sri Satguru Jagjit Singh Ji Elibrary NamdhariElibrary@gmail.com

ਵਿਚ ਵਸੀ ਹੋਈ ਸੀ। ਤਾਂਹੀ ਗੁਰੂ ਤੇਗ ਬਹਾਦਰ ਜੀ ਨੂੰ ਸਰੇ ਮਦਾਨ ਬਿਨ ਅਪ੍ਰਾਧੋਂ ਸ਼ਹੀਦ ਕੀਤਾ ਗਿਆ ਸੀ। ਸਭ ਕੁਝ ਸੋਚ ਦਸਮੇਸ਼ ਜੀ ਹੁਣ ਰੈਂਹਦਾ ਆਪਣਾ ਕੰਮ ਪੂਰਾ ਕਰਨ ਲਈ ਤੇ:-'ਬੈਠਾ ਵੇਖੈ ਵੱਖ ਇਕੇਲਾ।' ਵਾਕ ਪੂਰਾ ਕਰਨ ਦੀ ਕਾਰ ਲਈ ਨਰ-ਨਾਟਕ ਨਦੇੜ ਕੀਤਾ ਸੀ। ਸੋ ਪਾਠਕ ਸਭ ਹਾਲ ਨਦੇੜੋਂ ਬਾਦ ਦਾ ਅਗੇਇਸ ਪੁਸਤਕ ਵਿਚ ਪੜਨਗੇ।

ਜਿਵੇਂ ਸੰਨ ੧੯੫੭ ਈ: ਦੇ ਗਦਰ ਵਿਚ ਪੰਜਾਬੀਆਂ ਨੇ ਹਿੰਦੀ ਭਰਾਵਾਂ ਨੂੰ ਮਾਰ ਤਬਾਹ ਕਰ ਕਲੰਕ ਦਾ ਟਿਕਾ ਅੰਗ੍ਰੇਜ਼ਾਂ ਬਦੇਸੀਆਂ ਬੇਈਮਾਨਾਂ ਦੇ ਹੋ ਆਪਣੇ ਮਥੇ ਤੇ ਲਵਾ ਲਿਆ ਸੀ ਜੋ ਇਤਿਹਾਸ ਵਿਚ ਸਦਾ ਹੀ ਲਗਾ ਦਿਸਦਾ ਰਹੇਗਾ। ਤੇ ਜਿਵੇਂ ਮਹਾਰਾਜ ਰਣਜੀਤ ਸਿੰਘ ਦਾ ਰਾਜ ਡੋਗਰੇ ਨਿਮਕ ਹਰਾਮਾਂ ਦੀ ਗਦਾਰੀ ਗਵਾ ਕਲੰਕ ਦਾ ਟਿਕਾ ਲਵਾ ਲਿਆ ਸੀ। ਮਹਾਰਾਜੇ ਦਲੀਪ ਸਿੰਘ ਜੀ ਨੇ ਅੰਗ੍ਰੇਜ਼ਾਂ ਵਲੋਂ ਨੱਸ ਰੂਸ ਵਿਚੋਂ ਅਦਨ ਆ ਆਪਣੇ ਦੇਸ ਪੰਜਾਬ ਦੇ ਸਿਖ ਭਰਾਵਾਂ ਨੂੰ ਅਣਜਾਨ ਉਮਰ ਵਿਚ ਹੋਈਆਂ ਭੁਲਾਂ ਦੀ ਮਾਫੀ ਮੰਗ ਚਿਠੀਆਂ ਪਾਈਆਂ ਸੀ ਪੰਜਾਬ ਔਣ ਦੇ ਇਰਾਦੇ ਲਈ, ਤੇ ਜਿਵੇਂ ਅਗੋਂ ਸਿੰਘ ਸਭਾ ਲਹਿਰ ਜੋ ਅੰਗ੍ਰੇਜ਼ ਨੇ ਆਪਣੇ ਰਾਜ ਦੀ ਖੈਰ ਖਾਹ ਸੁਖ ਸਲਾਮਤੀ ਲਈ ਬਨਾਈ ਸੀ ਉਸ ਨੂੰ ਗੁਰੂ ਜੀ ਦਵਾਏ, ਸਿੰਘਾਂ ਦੇ ਬੇਅੰਤ ਸ਼ਹੀਦੀਆਂ ਦੇ ਲੈ ਸੁਤੰਤਰ ਰਾਜ ਨੂੰ ਸਿੰਘੀ ਰਾਜ ਕਹਿ, ਨਿੰਦ, ਮਹਾਰਾਜੇ



Sri Satguru Jagjit Singh Ji Elibrary NamdhariElibrary@gmail.com

ਦਲੀਪ ਸਿੰਘ ਨੂੰ ਪਰੇਸ਼ਾਨ ਕੀਤਾ ਮੰਦੇ ਉਤਰ ਮੂੰਹ ਤੋੜਵੇਂ ਦਿੰਦੇ ਤੇ ਉਹ ਅੰਤ ਸਚੇ ਗੁਰੂ ਦੇ ਦਰਬਾਰ ਵਿਚ ਪੁਕਾਰ ਕਰਨ ਪ੍ਰਾਨ ਤਿਆਗਕੇ ਜਾ ਪਹੁੰਚਾ। ਉਹ ਕਲੰਕ ਦਾ ਟਿਕਾ ਜੋ ਸਿੰਘ ਸਭਾ ਦੇ ਮਥੇ ਤੇ ਨ ਕਦੀ ਲਹਿਣ ਵਾਲਾ ਲਗਾ। ਜੋ ਸਿੰਘ ਸਭਾ ਲਹਿਰ ਦੇ ਇਤਿਹਾਸ ਵਿਚ ਤੇ ਹਿੰਦ ਪੰਜਾਬ ਦੇ ਇਤਿਹਾਸ ਵਿਚ ਏ, ਤਿਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਜੋ ਨਦੇੜੋਂ ਬਾਦ ਦਾ ਇਤਿਹਾਸ ੪੫-੪੬ ਸਾਲ ਦਾ—ਅਰਥਾਤ ਬਾਲਾ ਰਾਉ ਤੇ ਰੁਸਤਮ ਰਾਉ ਨੂੰ ਕੈਦ ਵਿਚੋਂ ਕਢਣ ਤੋਂ ਬਾਦ ਤੇ ਭਾਦਰੇ ਦੇ ਰਾਣੇ ਦੀ ਮਦਦ ਕਰ ਰਾਜ ਦਵਾਣ ਤੋਂ ਵਿਚਲਾ ਸਮਾਂ, ਉਹ ਭੀ ਇਸ ਸਿੰਘ ਸਭਾ ਦੀ ਕਿਰਪਾ ਕਰ ਨਹੀਂ ਮਿਲਿਆ। ਕਿਉਂਕਿ ਮਹੰਤ ਸੁਮੇਰ ਸਿੰਘ ਜੀ ਤੇ ਗਿਆਨੀ ਗਿਆਨ ਸਿੰਘ ਜੀ ਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਭਾਦਰੇ ਤੋਂ ਪਿਛੋਂ ਦੀਆਂ ਵਾਰਤਾ ਲਿਖੀਆਂ ਜੋ ਉਹਨਾਂ ਆਪਣੇ ਵਡਾਰੂਆਂ ਤੋਂ ਖੋਜੀ ਸੁਭਾ ਨਾਲ ਪ੍ਰਾਪਤ ਕੀਤੀਆਂ। ਇਸ ਸਿੰਘ ਸਭਾ ਨੇ ਉਹਨਾਂ ਲਿਖਤਾਂ ਨੂੰ ਭੀ ਗੁਪਤ ਕਰਨ ਤੇ ਵਿਗਾੜਨ ਦਾ ਚਾਰਾ ਕੀਤਾ। ਜਿਸ ਕਰ ਐਸੇ ਖੋਜੀਆਂ ਦੀ ਉਹਨਾਂ ੪੫-੪੬ ਸਾਲ ਦੀ ਖੋਜ ਕਰਨ ਦੀ ਰੁਚੀ ਜੋ ਹੋਣੀ ਸੀਓਹ ਨ ਹੋ ਸਕੀ ਤੇ ਹੋਰ ਜੋ ਭਵਿਖਤ ਵਾਕਗੁਰੂ ਜੀ ਦੇ ਨਦੇੜੋਂ ਬਾਦ ਦੇ ਸਮੇਂ ਤੋਂ ਗੁਰੂ ਜਾਮਿਆਂ ਲਈ ਸੀ ਸੋ ਭੀ ਇਸ ਸਿੰਘ ਸਭਾ ਨੇ ਅੰਗ੍ਰੇਜ਼ ਦੇ ਆਖੇ ਲਗ ਤੋੜ, ਭੰਨ ਕਰ ਵਿਗਾੜ ਦਿਤੇ ਤੇ ਨਾਸ ਕਰ ਦਿਤੇ।



Sri Satguru Jagjit Singh Ji Elibrary NamdhariElibrary@gmail.com

ਉਹਨਾਂ ਵਿਚੋਂ ਜੋ ਕੋਈ ਅਜ ਸਾਨੂੰ ਕਿਤੋਂ ਮਿਲਦਾ ਹੈ ਤਾਂ ਉਹ ਵਿਗੜੇ ਵਾਕਾਂ ਵਿਚੋਂ ਕੁਝ ਹਾਸਲ ਨਹੀਂ ਹੋਣ ਦੇ ਬਰਾਬਰ ਹੁੰਦਾ ਏ।

ਸਿੰਘ ਸਭਾ ਦੇ ਜਨਮ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ੧੯੫੭ ਦੇ ਗਦਰ ਵਾਲੇ ਸਾਲ ਦੀ ਵੈਸਾਖੀ ਤੋਂ ਸ਼ੁਰੂ ਕਰ ਸੁਦੇਸੀ ਲਹਿਰ ਨੂੰ ਤੇ ਫੇਰ ਵਿਗੜੇ ਖਾਲਸੇ ਨੂੰ ਨਵੇਂ ਸਿਰੇ ਅੰਮ੍ਰਿਤ ਛਕਾ:--'ਮੈ ਫੇਰ ਕਰੂੰਗਾ ਖਾਲਸਾ।' ਦੇ ਵਾਕ ਨੂੰ ਸਫਲ ਕੀਤਾ ਤੇ ਪੂਰੇ ੧੪ ਸਾਲਾਂ ਵਿਚ ਪੰਜਾਬ ਵਿਚ ਦੌਰੇ ਕਰ ਦੂਰ ਦੂਰ ਆਪਣੇ ਸੇਵਕ ਭੇਜ ਕਾਬਲ, ਰੂਸ, ਕਸ਼ਮੀਰ, ਜੰਮੂ, ਨੈਪਾਲ, ਯੂ. ਪੀ. ਵਿਚ ਸੁਤੰਤਰਾ ਦੀ ਲਹਿਰ ਦਾ ਦੌਰ ਗੁਪਤ ਰੂਪ ਵਿਚ ਹੀ ਚਲਾ ਦਿਤਾ। ਜੋ ਦੇਸ ਦੇ ਨ ਸਾਥ ਦੇਣ ਕਰ ਤੇ ਅੰਗ੍ਰੇਜ਼ਾਂ ਦੇ ਪਿਠੂਆਂ ਦੀ ਖੋਟੀ ਨੀਤੀ ਕਰ ਜ਼ਾਹਰ ਰੂਪ ਵਿਚ ਭੱਜ ਟੁਟ ਗਿਆ। ਪਰ-'ਪੂਰੇ ਕਾ ਕੀਆ ਸਭ ਕਛ ਪੂਰਾ' ਦੇ ਵਾਕ ਅਨੁਸਾਰ, ਗੁਰੂ ਜੀ ਦੇ ਵਾਕਾਂ:-'ਮੈਂ ਹੁਣ ਘਰ ਘਰ ਰਾਮ ਸਿੰਘ ਕਰ ਦਿਆਂਗਾ।' ਦੀ ਬਰਕਤ ਨਾਲ ਪੌਣੀ ਸਦੀ ਬਾਦ ਦੇਸ ਸੁਤੰਤ੍ਰ ਹੋ ਗਿਆ ਤੇ ਅੰਗ੍ਰੇਜ਼ ਜਿਧਰੋਂ ਆਏ ਸਨ। ਸਣੇ ਆਪਣੇ ਸਾਥੀ ਸਿੰਘ ਸਭੀਆਂ ਦੇ ਓਧਰੇ ਹੀ ਚਲੇ ਗਏ। ਤੁਸੀਂ ਪੁਛੋਗੇ ਸਿੰਘ ਸਭੀਏ ਤੇ ਏਥੇ ਹੀ ਹਨ? ਉਤਰ ਔਂਦਾ ਹੈ ਕਿ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਨੂੰ ਤੇ ਇਤਿਹਾਸ ਨੂੰ ਗੁੰਮ ਕਰਨਾਂ ਮਿਟਾਣਾਂ ਚਾਹੁੰਦੇ ਸੀ। ਉਹ ਆਪ ਹੀ ਗੁੰਮ ਹੋ ਗਏ ਹਨ



Sri Satguru Jagjit Singh Ji Elibrary NamdhariElibrary@gmail.com

ਤੇ ਹਰ ਸੁਦੇਸੀ ਲਹਿਰ ਇਤਿਹਾਸ ਹਿੰਦ ਦੇ ਲਿਖਣ ਵਾਲਾ ਨੇਕ ਨੀਯਤ,ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਆਜ਼ਾਦੀ ਦੀ ਲਹਿਰ ਦੇ ਜਨਮ ਦਾਤ ਜੀ ਦਾ ਪਹਿਲੋਂ ਲੈਂਦਾ ਹੈ ਤੇ ਅੰਗ੍ਰੇਜ਼ਾਂ ਵਾਂਗੂੰ ਸਿੰਘ ਸਭਾ ਦੀ ਕਾਲੀ ਕਰਤੂਤ ਨੂੰ ਨਿੰਦਦਾ ਹੈ। ਜੋ ਉਸ ਮਹਾਰਾਜੇ ਦਲੀਪ ਸਿੰਘ ਨਾਲ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਤੇ ਬਾਦ ਉਸਦੀ ਚਲਾਈ ਲਹਿਰ ਦੇ ਖਿਲਾਫ ਸਿੰਘ ਸਭਾ ਕੀਤੀ।

ਜਿਵੇਂ ਸਮਾਂ ਆਏ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਉੱਘਾ ਹੋ ਰਿਹਾ ਹੈ। ਤਿਵੇਂ ਹੁਣ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸ ਲਿਖਿਆ ਤੇ ਅਣ-ਲਿਖਿਆ ਜੋ ਸਿੰਘ ਸਭਾ ਨਹੀਂ ਪ੍ਰਗਟ ਹੋਣ ਦੇਣਾਂ ਚਾਹੁੰਦੀ ਸੀ। ਹੁਣ ਉਹ ਸਣੇ ਉਹਨਾਂ ਲਿਖਣ ਵਾਲਿਆਂ ਦੇ ਜਿੰਨਾਂ ਮਿਲਿਆ ਹੈ ਆਪਦੇ ਹਥਾਂ ਵਿਚ ਏ। ਜੋ ਸਾਲ ਨਹੀਂ ਮਿਲ ਸਕਦੇ ਹੁਣ ਤੇ ਜਿੰਨਾਂ ਚਿਰ ਇਹ ਇਤਿਹਾਸ ਗੁੰਮ ਰਿਹਾ ਹੈ। ਇਹ ਭੀ ਸਿੰਘ ਸਭਾ ਦੇ ਮਥੇ ਕਲੰਕ ਦਾ ਟਿਕਾ ਹੈ ਜੋ ਇਸਨੇ ਅੰਗ੍ਰੇਜ਼ ਆਖੇ ਲਗ ਲਵਾਇਆ ਤੇ 'ਗੁਰੂ ਗ੍ਰੰਥ ਮਾਨੀਏ' ਦਾ ਪ੍ਰਚਾਰ ਕੀਤਾ। ਭਾਵੇਂ ਹੁਣ ਸਿੰਘ ਸਭਾ ਮਤ ਦੇ ਮੰਨਣ ਵਾਲੇ ਭੀ ਕਈ ਸੂਝਵਾਨ ਤੇ ਖੋਜੀ ਇਹ ਪੁਛ ਕਰ ਰਹੇ ਹਨ ਕਿ ਭਲਿਓ ਲੋਕੋ! ਸਾਨੂੰ ਵਖਾਉ ਤੇ ਸਹੀ ਕਿ ਉਹ ਗੁਰੂ ਗ੍ਰੰਥ ਕੇਹੜਾ ਜੇ, ਜਿਸ ਨੂੰ ਅਸੀਂ ਸਮੇਂ ਦੇ ਸਭ ਗ੍ਰੰਥਾਂ ਤੋਂ ਉੱਚਾ ਮੰਨ ਮਥਾ ਟੇਕੀਏ। ਝੂਠੇ ਦਾ ਜਵਾਬ ਅਊਂ ਅਊ ਵਾਂਗੂੰ ਹੀ ਕਹੋ



Sri Satguru Jagjit Singh Ji Elibrary NamdhariElibrary@gmail.com

ਟਾਲਦੇ ਹਨ । ਪਰ ਕਿਸੇ ਵਿਦਵਾਨ ਨੂੰ, ਖੋਜੀ ਨੂੰ, ਜਗਿਆਸੂ ਨੂੰ, ਉਹ ਗੁਰੂ ਗ੍ਰੰਥ ਵਿਖਾ ਨਹੀਂ ਸਕੇ। ਵਖਾਣ ਕੀ ? ਗੁਰੂ ਜੀ ਨਾ ਕੋਈ ਦਖਨ ਵਲ ਨਾਲ ਗ੍ਰੰਥ ਸਾਹਿਬ ਲੈ ਗਏ ਸੀ ਨ ਉਥੇ ਕੋਈ ਅਗੇ ਲਿਖਿਆ ਪਿਆ ਸੀ ਨ ਗੁਰੂ ਜੀ ਲਿਖਾਇਆ ਸੀ, ਤੇ ਨ ਗੁਰੂ ਜੀ ਸਰਬੱਗ ਸਮ੍ਰਥ ਗੁਰੂ ਨਾਨਕ ਮਤ, ਗੁਰਬਾਣੀ ਦੇ ਆਸ਼ੇ ਤੋਂ ਉਲਟ ਗੁਰੂ ਰਸਨਾਂ ਅੰਮ੍ਰਿਤ ਬੋਲਦੀ, ਤੋਂ ਉਲਟ ਮਾਨੁਖ ਵਸੀ ਕਿਰਤ, ਅਨਾਤਮ ਨੂੰ ਗੁਰੂ ਥਾਪਦੇ ਸੀ। ਇਸਦੀ ਥਾਪਨਾਂ ਤੇ ਗੁਰੂ ਹਰਿ ਕ੍ਰਿਸ਼ਨ ਜੀ ਵੇਲੇ ਸਿਖੀ ਨੇ ਨ ਮਨਜੂਰ ਕੀਤੀ ਸੀ। ਫ਼ੇਰ ਦਸਮ ਜੀ ਕਿਵੇਂ ਉਹੋ ਮੁੜ ਸਿਖੀ ਨੂੰ ਮੰਨਣ ਲਈ ਥਾਪਦੇ ਸੀ। ਇਹ ਪੂਰਾ ਖੁਲਾਸਾ ਪੜਨ ਲਈ, ਸੂਰਜ ਪ੍ਰਕਾਸ਼ ਵਿਚੋਂ ਗੁਰੂ ਹਰਿ ਕ੍ਰਿਸ਼ਨ ਜੀ ਵਲੋਂ ਸੰਗਤਾਂ ਨੂੰ ਉਪਦੇਸ ਪੜੋ, ਜਾਂ ਮੇਰਾ ਲਿਖਿਆ ਪੁਸਤਕ ਪੰਜ ਨਿਰਨੇ ਪੜੋ।

ਜੋ ਕੁਝ ਵਿਚਾਰ ਮੈਂ ਸਿੰਘ ਸਭਾ ਲਹਿਰ ਦੀ ਬਾਬਤ ਲਿਖੀ ਹੈ, ਇਸਦੀ ਵਿਆਖਿਆ ਲਈ ਵਖਰੀ ਪੁਸਤਕ ਦੀ ਲੋੜ ਏ। ਮੈਂ ਆਪਣੇ ਆਸ਼ੇ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜੋਂ ਬਾਦ ਦੇ ਜੀਵਨ ਦੇ ਇਤਿਹਾਸ ਦੇ ਸਬੂਤ ਦੇਂਦਾ ਹੁਣ ਪਾਠਕਾਂ ਨੂੰ ਆਪਣੇ ਪਹਿਲੇ ਪੜਾਂ ਤੋਂ ਟੂਰਨ ਦਾ ਖਿਆਲ ਚੇਤਾ ਕਰਾਂਦਾ ਹਾਂ ਤੇ ਆਖਦਾ ਹਾਂ। 'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ। ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ।'



Sri Satguru Jagjit Singh Ji Elibrary NamdhariElibrary@gmail.com

ਅਰਥਾਤ ਐਸਾ ਜਾਣੈ ਗੁਰਮੁਖ ਤਾਂਹੀ ਉਸ ਪੂਰੇ ਗੁਰੂ ਜੀ ਵਿਚ ਸਮਾਏਗਾ।

ਪੋਥੀ ਗੁਰ ਬਿਲਾਸ ਜੋ ਮਹੰਤ ਸੁਮੇਰ ਸਿੰਘਜੀ, (ਤਖਤ ਪਟਨਾ ਸਾਹਿਬ) ਜੀ ਦੀ ਲਿਖੀ ਸੰਮਤ ੧੯੩੯ ਬਿ: ਈ: ੧੮੮੨ ਵਿਚ ਛਪੀ।

ਮਹੰਤ ਜੀ ਸਿੰਘ ਸਭਾ ਲਾਹਰ ਦੇ ਚਲਾਨ ਵਾਲੇ ਮੋਢੀਆਂ ਵਿਚੋਂ ਸਨ। ਵੇਖੋ ਸਿੰਘ ਸਭਾ ਲਹਿਰ

ਪੰਨਾਂ ੨੭ (੧)

ਇਹ ਸਿੰਘ ਸਭਾ ਲਹਿਰ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ ਜਾਣ ੧੯੨੯ ਬਿ: ਦੇ ਬਾਦ ਅੰਗ੍ਰੇਜ਼ਾਂ ਵਲੋਂ ਉਦਮ ਦੇ ਵਿਚ ਹੋ ਏਸ ਨੀਤ ਨੂੰ੧੯੨੯ ਬਿ: ਵਿਚ ਬਨਾਈ ਗਈ ਸੀ ਕਿ ਸਿਖ ਪੰਥਸਦਾ ਲਈ ਇਸਤਰਾਂ ਹੋ ਵਰਤੇ, ਕਿ ਨ ਇਹ ਇਕ ਨੂੰ ਗੁਰੂ ਮੰਨੇ ਤੇ ਨ ਇਕਦੀ ਕਮਾਨਹੇਠ ਆਵੇ, ਤੇ ਨ ਸਾਡੇ ਕੁਟਲ ਨੀਤੀ ਨਾਂਲ ਲੈ ਰਾਜ ਦਾ ਤਖਤਾ ਉਲ-ਟਾਵੇ। ਇਸ ਨੀਤ ਦੇ ਸਿਟੇ ਰੂਪ ਵਿਚ ਗ੍ਰੰਥ ਸਾਹਿਬ ਨੂੰ ਗੁਰੂ ਪਦ ਦਿਤਾ ਗਿਆ, ਕਿ ਨ ਇਹ ਆਪੋਂ ਬੋਲੇ ਤੇ ਨ ਪੰਥ ਨੂੰ ਉਬਾਰਨ ਤੇ ਇਕ ਮੁਠ ਕਰਨ, ਰਖਣ ਦਾ ਉਪ-

---

(੧) ਇਸ ਨੂੰ ਬਾਬਾ ਸੁਮੇਰ ਸਿੰਘ, ਜੀ ਪਟਨਾਂ ਸਾਹਿਬ ਦੇ ਮਹੰਤ ਗਿਆਨੀ ਭਜਨ ਸਿੰਘ ਜੀ ਅੰਮ੍ਰਿਤਸਰ ਗਿਆਨੀ ਸੰਤ ਸਿੰਘ ਜੀ ਕਪੂਰ ਥਲਾ, ਪੰਡਿਤ ਬਾਲਕ ਰਾਮ ਜੀ ਤੇ ਪੰਡਿਤ ਹਮੀਰ ਸਿੰਘ ਜੀ ਪ੍ਰਬੰਧਕ ਕਮੇਟੀ ਬਣਾਈ ਗਈ।



Sri Satguru Jagjit Singh Ji Elibrary NamdhariElibrary@gmail.com

ਦੇਸ ਦੇਵੇ, ਤੇ ਨ ਸਾਡਾ ਰਾਜ ਇਸ ਦੇਸ ਵਿਚੋਂ ਜਾਵੇ।

ਅੰਗਰੇਜ਼ਾਂ ਨੂੰ ਇਹ ਯਕੀਨ ਹੀ ਨਹੀਂ ਸੀ, ਕਿ ਜੋ ਸਤਿਗੁਰੂ ਰਾਮ ਸਿੰਘ ਜੀ ਕਿਹਾ ਹੈ। ਹੁਣ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ, ਸਚਾ ਤੇ ਪੂਰਾ ਬਚਨ ਹੋਕੇ ਰਵੇਗਾ। ਤੇ ਜੋ ਸਤਿਗੁਰੂ ਜੀ ਕਿਹਾ ਸੀ, 'ਜੋ ਭੰਡੀ ਤੋਂ ਲੈ ਲੈ ਸਾਡੇ ਮਗਰ ਲਗੀ ਹੈ ਸਭ ਦੇ ਮਗਰ ਲਗੇਗੀ, ਤੇ ਜੋ ਸਾਡੇ ਉਲਟ ਹੋਏ ਹਨ, ਬਿਲਿਆ ਸਭ ਤੇਰੇ ਉਲਟ ਹੋਣਗੇ।"

ਘਰ ਘਰ ਰਾਮ ਸਿੰਘ ਇਸ ਤਰਾਂ ਹੋਇਆ।

ਜੋ ਹਲ ਵਾਹ ਸਿਖ ਨੇ ਭੀ ਭਜਨ ਦਸਿਆ। ਤਾਂ ਸਤਿ-ਗੁਰੂ ਰਾਮ ਜੀ ਵਾਂਗੂੰ ਤੇ ਬਾਪੇ ਸੂਬਆਂ ਵਾਂਗੂੰ ਹੀ ਅਸਰ ਹੋਇਆ ਗੁਰੂ ਹਰੀ ਸਿੰਘ ਜੀ ਦੇ ਸਮੇਂ ਵਿਚ। ਜਿਸਦਾ ਸਦਕਾ ਕਈ ਕਰੜਾਈਆਂ ਸਹਿੰਦੇ ਭੀ ਨਾਮਧਾਰੀ ਖਤਮ ਨ ਹੋਏ। ਹੋਰ ਸਗੋਂ ਘਰ ਘਰ ਓਹੋ ਸਤਿਗੁਰੂ ਰਾਮ ਸਿੰਘ ਜੀ ਵਾਲੀ ਲਗਨ ਦੇਸ਼ ਨੂੰ ਅਜ਼ਾਦ ਕਰਾਨ ਵਾਲੀ ਉਠ ਖੜੀ। ਦੂਜੀ ਗਲ ਘਰ ਘਰ ਰਾਮ ਸਿੰਘ ਹੋਣ ਵਾਲੀ ਇਹ ਹੋਈ। ਬਿਲਿਆਂ ਬਦੇਸੀਆਂ ਨਾਲ ਨ ਮਿਲ ਵਰਤਨ ਵਾਲੀ 'ਲਹਿਰ ਕਾਰ' ਨਾਮਧਾਰੀਆਂ ਦੀ ਤੇ ਹੈ ਹੀ ਸੀ। ਹੋਰ ਸਭ ਦੇਸ ਹਿੰਦ ਪੰਜਾਬ ਵਲੋਂ ਭੀ ਕੀਤੀ ਗਈ ਤੇ ਸਭ ਅੰਗਰੇਜ਼ਾਂ ਦੇ ਉਲਟ ਹੋ ਗਏ। ਤੇ ਓਹੋ ਫਕੜੀ ਸਭ ਮਗਰ ਲਗੀ ਤੇ ਇਸੇ ਫਲ ਸਰੂਪ ਵਿਚ ਹਿੰਦੀਆਂ ਨੂੰ ਸਵਰਾਜ ਪ੍ਰਾਪਤ ਹੋਇਆ। ਤੇ ਬਿਲਿਆਂ ਨੂੰ ਵਾਪਸ



Sri Satguru Jagjit Singh Ji Elibrary NamdhariElibrary@gmail.com

ਲੰਡਨ ਹੱਥ ਜੋੜ ਝਾੜਾਂ ਖਾ ਜਾਣਾਂ ਪਿਆ।

ਹਥ ਜੋੜਨ ਤੇ ਝਾੜਾਂ ਖਾਨ ਦੀ ਬਾਬਤ।

ਪੜੋ:- (ਜੀਵਨ ਬਾਗੀ ਜਰਨੈਲ ਮੋਹਨ ਸਿੰਘ ਜੀ ਤੇ ਨੇਤਾ ਸ਼ਬਾਸ ਚੰਦ੍ਰ ਬੋਸ ਜੀ ਦਾ ਜੀਵਨ। 'ਬਾਗੀ ਜਰਨੈਲ ਮੋਹਨ ਸਿੰਘ, ਪੰਨਾ-ਪਾਠ ਉਹਨਾਂ ਅਖਰਾਂ ਵਿਚ ਲੇਖਕ ਗੁਰਮੁਖ ਸਿੰਘ 'ਮੁਸਾਫਰ' ੫੪ ਪੰਨਾ ਥੋੜੀ ਦੇਰ ਵਿਚ ਹੀ ਪਤਾ ਲਗਗਿਆ ਕਿ ਅੰਗਰੇਜ਼ੀ ਕਮਾਂਡਰ ਇਨ-ਚੀਫ ਜਨਰਲ ਪਰਸੀਵਲ ਨੇ ਸਫੈਦ ਝੰਡੀ ਖੜੀ ਕਰ ਦਿਤੀ ਹੈ, ਤੇ ਅੰਗਰੇਜੀ ਫੌਜਾਂ ਨੇ ਹਥਿਆਰ ਸੁਟ ਦਿਤੇ ਹਨ। ਸਿੰਘਾਂ ਪੁਰ ਤੇ ਜਪਾਨ ਦਾ ਕਬਜਾ ਹੋ ਗਿਆ ਹੈ। ਜਰਨੈਲ ਮੋਹਨ ਸਿੰਘ ਨੇ ਹਿੰਦੁਸਤਾਨੀ ਸਪਾਹੀਆਂ ਦੀ ਜਾਨ ਅਤੇ ਸਿੰਘਾ ਪੁਰ ਦੇ ਸ਼ਹਿਰੀ ਹਿੰਦੁਸਤਾਨੀਆਂ ਦੀ ਜਾਨ, ਮਾਲ, ਇਜ਼ਤ ਬਚਾਕੇ ਰਬ ਦਾ ਸ਼ੁਕਰ ਕੀਤਾ ਹੈ। (ਪੰਨਾ ੫੬) ਸਿੰਘਾ ਪੁਰ ਵਾਸੀ ਹਜਾਰਾਂ ਹਿੰਦੁਸਤਾਨੀ ਵੇਖਨ ਆਏ ਹੋਏ ਸਨ। ਹਿੰਦੁਸਤਾਨੀ ਸਿਰਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਜਨਰਲ ਪਰਸੀ ਵਲੋਂ ਸਟਾਫ ਅਫਸਰ ਕਰਨਲ ਹੰਟ ਨੇ ਐਲਾਨ ਕੀਤਾ।

"ਅੰਗਰੇਜੀ ਫੌਜਾਂ ਨੇ ਹਥਿਆਰ ਸੁਟ ਦਿਤੇ ਹਨ। ਅਸਾਂ ਹਾਰ ਮੰਨ ਲਈ ਹੈ,

(ਪੰਨਾਂ ੫੯)

ਜਨਰਲ ਮੋਹਨ ਸਿੰਘ ਵਲੋਂ 'ਮੈਂ ਆਪਣੇ ਮੁਲਕ ਦੀ



Sri Satguru Jagjit Singh Ji Elibrary NamdhariElibrary@gmail.com

ਅਜ਼ਾਦੀ ਲਈ ਅਜ਼ਾਦ ਹਿੰਦ ਫੌਜ ਤਿਆਰ ਕੀਤਾ ਹੈ।
(ਪੰਨਾਂ ੬੦.੬੧)

ਸਾਡੇ ਦੇਸ ਵਿਚ ਮਜਬੀ ਝਗੜੇ ਅੰਗਰੇਜ ਦੀ ਕਾਢ ਹਨ। (ਪੰਨਾਂ ੬੨)

ਅੰਗਰਿਜ ਕਰਨਲ ਨੇ ਰੋਕਿਆ ਨੌਬਤ ਹਥਾਂ ਪਾਈ ਤਕ ਪੁਜ ਗਈ। ਲੈਫਟੀਨੈਂਟ ਸੁਜਾਨ ਸਿੰਘ ਨੇ ਕਰਨਲ ਨੂੰ ਦੋ ਠੋਕ ਦਿਤੀਆਂ। ਅੰਗਰੇਜ਼ ਅਫਸਰ ਹਰਾਨ ਸਨ।
ਪੰਨਾਂ ੭੧-੭੨)

ਸਿੰਘਾਂ ਪੁਰ ਦੇ ਵਾਸੀ ਵੇਖਦੇ ਸਨ। ਕਿ ਕਰਨਲ ਢਿਲੋਂ ਦੀ ਕਮਾਨ ਹੇਠ ਹਿੰਦੁਸਤਾਨੀ ਸਪਾਹੀਆਂ ਦੀਆਂ ਸੰਗੀਨਾਂ ਦੇ ਪਹਿਰੇ ਵਿਚ ਅੰਗਰੇਜ਼ ਬੇਬਸ ਸਾਰਾ ਸਾਰਾ ਦਿਨ ਮੁਸ਼ੱਕਤਾਂ ਕਰ ਰਹੇ ਸਨ ਤੇ ਠੁਡੇ ਖਾ ਰਹੇ ਹਨ।
ਪੰਨਾਂ ੨੨੧ ਰੋਟੀ ਦੇ ਬਹਾਨੇ ਅੰਦਰ ਲੈ ਜਾਂਦੇ ਉਹਨਾਂ ਸਪਾਹੀਆਂ ਦੀ ਰਫਲ ਨਾਲ ਹੀ ਉਹਨਾਂਨੂੰਖਤਮਕਰ ਦੇਂਦੇ। ਅੰਗਰੇਜ਼ਾਂ ਨਾਲ ਇਹ ਵਰਤਾਉ ਵਧੀਕ ਹੁੰਦਾ ਸੀ।

ਪੰਨਾਂ ੨੨੩ ਗਰਮੀ ਜ਼ਿਆਦਾ ਸੀ। ਇਕ ਅੰਗਰੇਜ ਅਫਸਰ ਮੇਜਰ ਚਿਰਕਾ ਮਿਲਿਆ। ਦਰਯਾ ਈਰਾਵਦੀ ਚੋਂ ਇਤਨਾਂ ਪਾਣੀ ਪੀ ਗਿਆ ਕਿ ਉਹ ਆਫਰ ਕੇ ਉਥੇ ਹੀ ਮਰ ਗਿਆ। ਇਹ ੨੦੦ ਕੈਦੀ ਛੁਡਵਾਕੇ ਰੰਗੂਨ ਭਿਜਵਾ ਦਿਤੇ। ੧੩ ਆਦਮੀ ਮੋਲਮੀਨ ਪੁਜੇ ਬਾਕੀ ਦੋ ਸਿਆਮ ਰਹਿ ਗਏ। ਰਾਮ ਸਰੂਪ ੨੫ ਨੂੰ ਰੰਗੂਨ ਪੁਜਾ ੧੯੪੨ ਦੇ ਪਹਿਲੇ ਹਫਤੇ ਰਾਮ ਸਰੂਪ ਜਰਨੈਲ ਮੋਹਨਸਿੰਘਦੀਆਂ



Sri Satguru Jagjit Singh Ji Elibrary NamdhariElibrary@gmail.com

ਹਦੈਤਾਂ ਲੈਕੇ ਬੈਂਕਾਕ ਤੋਂ ਵਾਪਸ ਆਗਿਆ। ਹਿੰਦੁਸਤਾਨ ਵਿਚ 'ਹਿੰਦੁਸਤਾਨ ਛੋੜ ਜਾਓ' ਦਾ ਮਤਾ ਪਾਸ ਹੋਗਿਆ। ਪੰਨਾ ੨੧੯ ਜਨਰਲ ਮੋਹਨ ਸਿੰਘ ਨੇ ਕੌਮ ਨੂੰ ਇਕ ਤੋਹਫਾ ਦਿਤਾ, ਉਹ ਤੋਹਫਾ ਸੀ ਨੇਤਾ ਜੀ। ਸੂਬਾ ਪੰਜਾਬ ਨੇ ਦੇਸ਼ ਨੂੰ ਇਕ ਤੋਹਫਾ ਦਿਤਾ ਜਰਨੈਲ ਮੋਹਨ ਸਿੰਘ, ਪੂਰਬੀ ਏਸ਼ੀਆ ਦੀ ਸਾਡੀ ਲਹਿਰ ਦਾ ਲੀਡਰ ਸਬਾਸ਼ ਚੰਦਰ ਬੋਸ, ਜਟਮਨ ਵਲੋਂ ਲਿਆਵੇ ਮੈਂ ਉਸਤੇ ਇਤਬਾਰ ਕਰ ਸਕਦਾ ਹਾਂ। ਅੰਗਰੇਜ਼ਾਂ ਦੀ ਉਹ ਬੇਰੁਹਬੀ ਹੋਈ ਕਿ ਹੁਣ ਦੁਬਾਰਾ ਕਾਬਿਜ ਹੋ ਜਾਣ ਤੇ ਅੰਗਰੇਜ਼ ਆਪਣੇ ਜਾ ਚੁਕੇ ਵਿਕਾਰ ਨੂੰ ਕਾਇਮ ਨਹੀਂ ਕਰ ਸਕੇ। ਇਹ ਉਪਰ ਲਿਖੇ ਕਤਾਬੀ ਅਖਰ ਹਨ। ਜਿਵੇਂ ਇਸੇ ਪੁਸਤਕ ਤੇ ੨੨੦ ਪੰਨੇ ਤੇ ਇਕ (ਟੱਪਰੀਆਂ ਕੋਟਲਾ) ਜਿਲਾ ਅੰਬਾਲਾ ਦੇ ਉਦੇ ਸਿੰਘ ਦੀ ਜਬਾਨੀ ਕੁਝ ਵਾਕਿਆ ਹਨ ਮੁਸਾਫਰ ਜੋ ਦੇ ਲਿਖੇ। ਤਿਵੇਂ ਮੈਂ ਇਕ ਮਸਾ ਸਿੰਘਸਪਾਹੀ ਅੰਮਿਰਤਸਰ ਜਿ: ਦੇ ਪੰਨਵਾਂ ਪਿੰਡ ਦੀ ਜਬਾਨੀ ਜੋ ਵਿਚ ਸੀ ਤੋਂ ਪੁਛ ਹਾਲ ਲਿਖਦਾ ਹਾਂ, ਗੁਰਬਖਸ ਸਿੰਘ ਜੀ ਢਿਲੋਂ ਦੀ ਕਮਾਂਨ ਹੇਠ ਗੋਰਿਆਂ ਦਾ ਇੰਤਜਾਮ ਸੀ। ਜਦ ਕਿਤੇ ਜ਼ਰਾਂ ਰੌਲਾ, ਸ਼ੋਰ, ਹੁੰਦਾ। ਢਿਲੋਂ ਅੰਗਰੇਜਾਂ ਨੂੰ ਖਲਾਰ ਤੜੱਕ ਤੜੱਕ ਸੂਟ ਕਰਦਾ, ਚੁਪ ਕਰਾਂਦਾ, ਖਤਮ ਕਰਦਾ, ਬਿਸਕੁਟਾਂ ਸਿਗਰਟਾਂ ਦੇ ਡੱਬੇ ਉਸੇ ਜੇਲ੍ਹ ਵਿਚ ਪੈ ਗੋਰਿਆਂ ਨੂੰ ਸੁਟਦੇ, ਰੰਗੂਨ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਰਹੇ ਸਨ। ਉਹ ਆਪੋ ਵਿਚ ਹੇਠ ਉਤੇ ਭਿੜਾਦੇ ਤੇ ਫੋਟੋ ਲੈ



Sri Satguru Jagjit Singh Ji Elibrary NamdhariElibrary@gmail.com

ਏਧਰ ਉਹ ਹਾਲਤ ਲਿਖ ਭੇਜਦੇ ਹਵਾਈ ਜਹਾਜਾਂ ਰਾਹੀ ਤੇ ਰੇਡੀਉ ਚਿ ਬੋਲਕੇ ਇਹ ਤੁਹਾਡਿਆਂ ਨਾਲ ਹੋ ਰਹੀ ਹੈ ਅੰਗਰੇਜੋ। (ਨੇਤਾ ਜੀ) ਸਬਾਸ਼ ਚੰਦਰ ਬੋਸ਼ ਜੀ ) ਗੁਪਤ ਜ਼ਰਨਲ ਜੀ ਦੀ ਮੰਗ ਕਰ ਗੁਪਤੇ ਡੁਬਕਣੀ ਰਾਹੀਂ ਜਰ-ਮ਼ਨੀਂ ਚੋਂ ਰੰਗੂਨ ਸਿੰਘਾ ਪੁਰ 'ਚ ਪੁਜੇ। ੨੭ ਦਸੰਬਰ ੧੯੪੩ ਚਾਂਗੀ ਬੰਗਲੇ ਵਿਚ ਮੁਲਾਕਾਤ ਹੋਈ। ਨੇਤਾ ਜੀ ਦੇ ਅਸਰ ਪ੍ਰਚਾਰ ਉਦਮ ਨਾਲ ਜੰਤਾ ਦੇਸੀ ਬਦੇਸੀ ਸਾਥ ਦਿਤਾ। ਇਕ ਦਿਨ ਜਲਸੇ ਹੁੰਦੇ ਤੇ ਅੰਗਰੇਜੀ ਉਡਨੇ ਜਹਾਜਾਂਸਿਰਤੇਆਗੋਲੀਦੀ ਵਰਖਾਕੀਤੀ।ਸਭਮੋਰਚਿਆਂਵਿਚ ਲੁਕ ਗਏ (ਨੇਤਾ ਜੀ ਦੇ ਅਗੇ ਪਏ ਮੇਜ ਤੇ ਭੀ ਗੋਲੀਆਂ ਪਈਆਂ। ਪਰ ਨੇਤਾ ਜੀ ਕਿਹਾ। ਮੇਰਾ ਕੋਈ ਫਿਕਰ ਨ ਕਰੋ ਮੈਂ ਅੰਗਰੇਜ ਦੀ ਗੋਲੀ ਨਾਲ ਨਹੀਂ ਮਰਨਾ(ਨੇਤਾ ਜੀ ਨੂੰ ਜੰਤਾ ਅਵਤਾਰ ਜਾਨ ਦੀ ਸੀ। ਅਮ੍ਰੀਕਾ ਦੇ ਐਟਮ ਸੁਟਨ ਤੇ ਜਾਪਾਨ ਹਾਰ ਮੰਨੀ। ਤੇ ਜਰਨਲ ਜੀ ਮਾਤੂਰ ਤੋਂ ਮੈਤਿਨ ਪੁਜੇ। ਏਥੇ ਹਰੀ ਬ੍ਰਾਦਰਜ ਦੇ ਸ੍ਰ: ਮੇਲਾ ਸਿੰਘ ਤੇ ਪ੍ਰੀਤਮ ਸਿੰਘ ਪਾਸ ੫੦੦ ਮੀਲ ਦਾ ਸਫਰ ਕਰ ਪੁਜੇ। ਨੇਤਾ ਜੀ ਹਵਾਈ ਜਹਾਜ ਵਿਚ ਉਡੇ। ਅੰਗਰੇਜਾ ਕਿਹਾ ਮਾਰੇ ਗਏ ਹਨ। ਪਰ ਸਿਪਾਹੀਆਂ ਸਾਥੀਆਂ ਦੇ ਮੰਗਣ ਤੇ ਉਹਨਾਂ ਦੀ ਕਿਰਚ ਬਿੱਲਾ ਨ ਦੇ ਸਕੇ। ਜਿਵੇਂ ਗੁਰੂ ਹਰੀ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਬਸਤ੍ਰ ਗੜਵਾ ਗੁਟਕਾ ਨ ਦੇ ਸ਼ਕੇ ਸੀ।

ਜਰਮਨੀ ਦੇ ਫਤੇ ਹੋਣ ਜਾਣ ਬਾਦ 'ਮਨੀ ਪੁਰ' ਪ੍ਰੋਟ



Sri Satguru Jagjit Singh Ji Elibrary NamdhariElibrary@gmail.com

ਖੁਸ਼ੀ ਦੀ ਵਿਚ ਹਿੰਦੁਸਤਾਨੀ ਫੌਜ ਨੇ ਝੰਡਾ ਅੰਗ੍ਰੇਜ਼ ਦਾਜਦੋ ਨ ਚੁਕਿਆ ਤਾਂਅੰਗ੍ਰੇਜ਼ ਸਮਝਗਿਆ ਕਦੇ ਫੌਜ ਨਹੀਂ ਅੜ ਦੀ ਜੋ ਇਹ ਅੜ ਗਏ ਹਨ ਹੁਣ ਅਜਾਦ ਹੋਏ ਬਿਨਾਂ ਨਹੀਂ ਰਹਿੰਦੇ। ਇਹ ਸਭ ਅਸਰ ਨੇਤਾ ਜੀ ਦਾ ਤੇ ਜਰ-ਨਲ ਮੋਹਨ ਸਿੰਘ ਜੀ ਦੀਆਂ ਕੁਰਬਾਨੀਆਂ ਤੇ ਸਪੀਚਾਂ ਦਾ ਸੀ।

ਮੋਹਨ ਸਿੰਘ ਜੀ ੨੭ ਸਤੰਬਰ ਨੂੰ ਕੈਦ ਹੋਏ ੨੮ ਨੂੰ ੧੯੪੫ ਸਿੰਘਾ ਪੁਰ ਪਰਲ ਹਿਲ ਜੇਹਲ ਵਿਚ ਪੁਚਾ ਦਿਤੇ। ੨੮ ਨਵੰਬਰ ਨੂੰ ਦਿਲੀ ਲਾਲ ਕਿਲੇ ਵਿਚ ਪੁਚਾ-ਇਆ। ੪ ਮਈ ੧੯੪੬ ਨੂੰ ਸਭ ਅਫਸਰਾਂ ਦੀ ਰਿਹਾਈ ਪਿਛੋਂ ਜਰਨਲ ਨੇ ਅੰਗਰੇਜਲੈਫਟੀਨੈਂਟ ਸਕਵਾਇਰ ਨਾਲ ਭੀ ਕਰੜੇ ਬਚਨ ਕੀਤੇ। ਅੰਤ ਸਭ ਹੇਰਾ ਫੇਰੀ ਤੋਂ ਬਾਦ ਕੈਪਟਨ (ਹਾਕ) ਅੰਗਰੇਜ ਨੇ ਕਿਹਾ ਅਸਾਂ ਫੈਸਲਾ ਕੀਤਾ ਹੈ ਕਿ ਤੁਹਾਥੋਂ ਛੁਟਕਾਰਾ ਹਾਸਲ ਕੀਤਾ ਜਾਵੇ। ਪੰ:੨੧੧

ਪਾਠਕ ਸਭ ਕੁਝ ਉਪਰ ਲਿਖਿਆ ਪੜ ਜਾਣ ਗਏ ਹਨ ਕਿ, ਠੁਡੇ ਖਾ ਸ਼ੂਟ ਸਹਿ ਸਭ ਬਟੋਬੀ ਕਰਾ ਅੰਗਰੇਜ ਅੰਤ ਨ ਨੇਤਾ ਜੀ ਨੂੰ ਫੜ ਸਕੇ ਤੇ ਨ ਜਨਰਲ ਮੋਹਨ ਸਿੰਘ ਜੀ ਤੇ ਢਿਲੋਂ ਸ਼ਾਹਨਿਵਾਜ, ਸਹਿਗਲ ਨੂੰ ਕੁਝ ਕਹੇ ਸਕੇ, ਸਗੋਂ ਕਹਿ ਛੁਟਕਾਰਾ ਕਰਾਇਆ। ਅਸਾਂ ਇਹ ਫੈਸਲਾ ਕੀਤਾ ਹੈ।

ਪਾਠਕ ਵਿਚਾਰ ਸਕਦੇ ਹਨ ਕਿ ਮਿਠੀ ਬੋਲੀ ਤੇ ਢਿਲੀ ਪਾਲਸੀ ਨੇ ਅੰਗਰੇਜ਼ ਨੂੰ ਭਾਰਤ ਚੋਂ ਕਢਿਆ ਹੈ



Sri Satguru Jagjit Singh Ji Elibrary NamdhariElibrary@gmail.com

ਕਿ ਅਗੇ ਅੱਗ ਤੇ ਪਿਛੇ ਪਾਣੀ ਜਾਣ ਉਹ ਹਥ ਜੋੜ ਝਾੜਾਂ ਖਾ ਗਏ ਹਨ।

ਮੇਰਾ ਸਭ ਕੁਝ ਉਪਰ ਜਨਰਲ ਮੋਹਨ ਸਿੰਘ ਦੇ ਜੀਵਨ ਵਿਚੋਂ ਤੇ ਇਸ ਮਸਾ ਸਿੰਘ ਦੇ ਵੇਖੇ ਦੱਸਨ ਦਾ ਇਹ ਮਤਲਬ ਹੈ ਕਿ ਜੋ ਸਤਿਗੁਰੂ ਰਾਮ ਸਿੰਘ ਜੀ ਵਾਕ ਕੀਤੇ ਸਨ। ਤੁਸਾਂ ਸਾਨੂੰ ਸਿਆਲ ਵਿਚ ਕਢਿਆ ਏ ਅਸਾਂ ਹਾੜ ਮੁਸੀਬਤਾਂ ਪਾਣੀਆਂ ਨੇ ਤੇ ਜੋ ਸਾਡੇ ਉਲਟ ਹੋਏ ਹਨ, ਸਭ ਤੇਰੇ ਉਲਟ ਹੋਣਗੇ। ਭਾਰਤ ਛੋੜ ਜਾਓ ਏਧਰੋਂ ਹੋਗਿਆ। ਤੇ ਉਧਰ ਮੁਸੀਬਤਾਂ ਪੈ ਗਈਆਂ। ਤੇ ਜਿਵੇਂ ਅਜਾਦ ਹਿੰਦ ਫੌਜ ਮੋਹਨ ਸਿੰਘ ਜੀ ਨੇ ਬਨਾ ਅੰਗਰੇਜ ਧੱਸੇ, ਤਿਵੇਂ ਨੇਤਾ ਜੀ ਨੇ ਜੈ ਹਿੰਦ ਦਾ ਨਾਅਰਾ ਲਾ ਹਿੰਦ ਦੀ ਜੈ ਕਰਾਈ। ਤੇ ਜੋ ਨੇਤਾ ਜੀ ਬਚਨ ਕਰਦੇ ਸੀ, ਮੰਗਿਆਂ ਤੇ ਮੁਠ ਭੀਖ ਭੀ ਨਹੀਂ ਮਿਲਦੀਰਾਜ ਕਦਅੰਗ੍ਰੇਜ਼ ਦੇਣਗੇ।ਮੈਨੂੰ ਤੁਸੀਂ ਖੂਨਦਿਓ ਮੈਂਤੁਹਾਨੂੰਆਜਾਦੀਦਿਆਂਗਾ। ਲੜੋ ਤੇ ਅੰਗਰੇਜ਼ ਤੇ ਚੜੋ ਤੇ ਇਸਨੂੰ ਫੜੋ। ਉਹ ਸਫਲਾ ਹੋਇਆ ਵਾਕ, ਤੇਰੇ ਅਗੇ ਅਗ ਤੇ ਪਿਛੇ ਪਾਣੀ ਹੋਵੇਗਾ ਸੋ ਹੋਇਆ। ਅੱਗ ਕਾਂਗ੍ਰਸ ਵਲੋਂ ਪਾਣੀ ਦਾ ਹੜ ਮੋਹਨ ਸਿੰਘ ਜੀ ਤੇ ਸੁਭਾਸ ਜੀ ਵਲੋਂ ਤਾਂ ਅੰਗਰੇਜ਼ ਹਥ ਜੋੜ ਝਾੜਾਂ ਖਾ ਵਾਪਸ ਲੰਡਨ ਗਏ। ਤੇ ਭਾਰਤ ਅਜ਼ਾਦ ਹੋਇਆ।

ਸਿੰਘ ਸਭਾ ਲਹਿਰ ਦੇ ਚਲਾਏ ਅਸੂਲਾਂ ਗ੍ਰੰਥ ਗੁਰੂ, ਪੰਥ ਗੁਰੂ, ਪੰਜ ਪਿਆਰੇ ਗੁਰੂ ਤੇ ਗੁਰੂ ਗੋਬਿੰਦ ਸਿੰਘ



Sri Satguru Jagjit Singh Ji Elibrary NamdhariElibrary@gmail.com

ਜੀ ਤੋਂ ਪਿਛੋਂ ਦੇਹਧਾਰੀ ਗੁਰੂ ਨਹੀਂ ਹੋ ਸਕਦਾ ਦਾ ਅਸਰ ਨ ਸਤਿਗੁਰੂ ਰਾਮ ਸਿੰਘ ਜੀ ਦੀ ਗੁਰੂ ਨਾਨਕ ਜੀ ਵਾਲੀ ਟੋਰੀ ਮਰਯਾਦਾ, 'ਸਦ ਪੀੜੀ ਗੁਰੂ ਚਲੰਦੀ' ਗੁਰ ਰਸਨਾਂ ਅੰਮ੍ਰਿਤ ਬੋਲਦੀ ਵਾਕ ਨੂੰ ਨ ਹਟਾ ਮਿਟਾ ਸਕਿਆ। ਉਸੇ ਤਰਾਂ ਭਾਈ ਗੁਰਦਾਸ ਦੇ ਕਥਨੁ ਅਨੁਸਾਰ:-'ਜੋਤੀ ਜੋਤਿ ਜਗਾਇਅਨ ਦੀਵੇ ਤੇ ਜਿਉਂ ਦੀਵਾ ਬਲਿਆ। ਸਚ ਸਬਦ ਗੁਰ ਸੌਂਪਿਆ ਸਚ ਟਕਸਾਲੋਂ ।ਸਿਕਾ ਚਲਿਆ।' ਕਾਰ ਚਲਦੀ ਹੀ ਰਹੀ ਤੇ ਨ ਬਿਲੇ ਬਦੇਸੀਆਂ ਨੂੰ ਸਿੰਘ ਸਭਾ ਦੇ ਅਰਦਾਸੇ ਕਿ ਅੰਗ੍ਰੇਜ਼ਾਂ ਦਾ ਰਾਜ ਸਲਾਮਤ ਰਹੇ ਕਾਇਮ ਰਖ ਸਕੇ ਤੇ:-'ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ।' ਚੀਫ ਖਾਲਸੀਆਂ ਦੇ ਆਂਹਦਿਆਂ ਘਾਟੇ ਵਿਚ ਪੈ ਜਾਂਦਾ ਹੋਇਆ। ਤੇ ਨ ਉਹ ਮਹਾਰਾਜੇ ਦਲੀਪ ਸਿੰਘ ਨੂੰ ਦੇਸ ਵਲ ਔਣ ਦੀਆਂ ਚਿਠੀਆਂ ਦੇ ਉਤਰ ਵਿਚ ਅਗੋਂ ਕਰੜੇ ਜਵਾਬ ਘਲਣ ਵਾਲੇ ਉਸ ਆਪਣੇ ਮਾਲਕ ਨੂੰ ਹਿੰਦ ਵਿਚ ਰਖ ਸਕੇ। ਜਿਨਾਂ ਦੀ ਬਾਬਤ ਸਿੰਘ ਸਭਾ ਲਹਿਰ ਦੇ ਕਰਤਾਂ ਡਾਕਟਰ ਜਗਜੀਤ ਸਿੰਘ ਜੀ ਤਰਨ ਤਾਰਨ, ੫੬ ਪੰਨੇ ਤੋਂ ੬੨ ਪੰਨੇ ਤਕ ਲਿਖਿਆ ਹੈ, ਕਿ ਸਿੰਘ ਸਭਾ ਲਹਿਹ ਨੇ ਸਦਾ ਲਈ ਆਪਣੇ ਮਥੇ ਤੇ ਕਲੰਕ ਦਾ ਟਿਕਾ ਲਾ ਲਿਆ, ਇਹ ਸਿੰਘ ਸਭਾ ਦੇ ਆਪਣੇ ਸਾਥੀਆਂ ਦਾ ਲਿਖਿਆ ਹੈ।

ਮਹਾਰਾਜੇ ਦਲੀਪ ਸਿੰਘ ਜੀ ਤੋਂ ਧੋਖੇ ਨਾਲ ਰਾਜ ਲਿਆ ਨ ਗੋਰੇ ਤੇ ਨ ਸਿੰਘ ਸਭਾ ਰਖ ਸਕੀ। ਅੰਤ



Sri Satguru Jagjit Singh Ji Elibrary NamdhariElibrary@gmail.com

ਸੱਚ ਪੁਰਾਣਾਂ ਨ ਥੀਏ। ਸਚੋਂ ਉਰੇ ਸਭ ਕੋ, ਸਭ ਥਕ ਰਹੀ ਖਲੋਇ ਹੋਕੇ ਹੀ ਰਿਹਾ।

ਅੰਗ੍ਰੇਜ਼ ਤੇ ਸਿੰਘ ਸਭਾ ਲਹਿਰ, ਉਸਦਾ ਚਲਾਇਆ ਮਤ ਨ ਗੁਰੂ ਬਾਲਕ ਸਿੰਘ ਜੀ ਦੀ ਤੇ ਨ ਸਤਿਗੁਰੂ ਰਾਮ ਸਿੰਘ ਜੀ ਗੁਰਤਾ ਨੂੰ ਛੁਪਾ ਲੁਕਾ ਸਕੇ। ਚੜ੍ਹਿਆ ਚੰਦ ਨ ਲੁਕਈ, ਕਢ ਕੁਨਾਲੀ ਜੋਤ ਲੁਕਾਈ।' ਵਾਲਾ ਚਾਰਾ ਕਰਦਿਆਂ ਜੋ ਹੋਇਆ ਅਜ ਚੰਦ ਚਾਦਨੀ ਵਾਂਗ ਰੋਸ਼ਨ ਤੇ ਉਜਾਗਰ ਏ। ਹਾਂ ਹਾਂ, ਸਗੋਂ ਬੁਤ ਪ੍ਰਸਤਾਂ ਵਿਚੋਂ ਮੁਹੰਮਦ ਸਾਹਿਬ ਤੇ ਹਰਨਾਕਸ਼ ਦੇ ਘਰ ਹੀ ਚੋਂ ਪ੍ਰਹਿਲਾਦ ਪ੍ਰਗਟ ਹੋਣ ਵਾਂਗੂ ਉਹਨਾਂ ਸਿੰਘ ਸਭੀਆਂ ਦੇ ਮੋਢੀਆਂ ਦੇ ਲਿਖੇ ਗ੍ਰੰਥਾਂ ਵਿਚੋਂ ਹੀ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਦਾ ਮਿਲਨਾਂ ਦਰਸਨ ਦੇ ਸਤਿਗੁਰੂ ਰਾਮ ਸਿੰਘ ਜੀ ਜੋਗ ਪਕੀ ਕਰਨੀ ਤੇ ਕ਼ਾਬਲ ਜਾਣਾਂ ਤੇ ਨਦੇੜ ਵਾਲੇ ਨਰ ਨਾਟਕ ਕੌਤਕੋਂ ਬਾਦ ਕਈ ਕੌਤਕ ਤੇ ਕਈ ਥਾਈਂ ਰਹਿਣਾ ਸਾਬਤ ਹੋ ਗਿਆ ਹੈ, ਜਿਵੇਂ ਆਖਦੇ ਹਨ ਸਚ ਸੌ ਪੜਦੇ ਪਾੜਕੇ ਭੀ ਜਾਹਰ ਹੋ ਜਾਂਦਾ ਏ।

ਉਹ ਲੇਖਕ ਹਨ, ਮਹੰਤ ਸੁਮੇਰ ਸਿੰਘ ਜੀ ਤਖਤ ਪਟਨਾਂ ਸਾਹਿਬ ਦੇ ਮਹੰਤ ਕਰਤਾ ਗੁਰ ਬਿਲਾਸ। ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ।

ਸ੍ਰ: ਕਾਨ੍ਹ ਸਿੰਘ ਜੀ (ਨਾਭਾ) ਇਤਿਹਾਸ ਦੇ ਅਣਲਿਖੇ ਪ੍ਰਤਰੇ ਤੇ ਜੀਵਨਬਾਬਾਅਜਾਪਾਲ ਸਿੰਘ ਜੀਦੇ ਲੇਖਕ। ਸਿੰਘ



Sri Satguru Jagjit Singh Ji Elibrary NamdhariElibrary@gmail.com

ਸਭਾ ਲਹਿਰ ਦੇ ਮੋਢੀ ਹੋਣ ਦੇ ਸਬੂਤ ਲਈ।

ਸਿੰਘ ਸਭਾ ਲਹਿਰ ਪੰਨਾਂ ੧੩ ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਸਿੰਘ ਸਭਾ ਲਹਿਰ ਬਨਾਈ ਗਈ। ਅੰਮ੍ਰਿਤਸਰ ਦੇ ਮਸ਼ਹੂਰ ਗਿਆਨੀ ਖਾਨਦਾਨ ਦੇ ਗਿਆਨੀ ਗਿਆਨ ਸਿੰਘ ਜੀ ਸਕੱਤ੍ਰ ਬਣਾਏ ਗਏ।

(੧੫ ਪੰਨਾਂ) ਇਹਨਾਂ ਵਿਚਾਰਾਂ ਤ੍ਰੋ ਉਤਸ਼ਾਹ ਦਾ ਹੀ ਸਿਟਾ ਸੀ ਕਿ ਗਿਆਨੀ ਗਿਆਨ ਸਿੰਘ ਜੀ ਦੇ ਤਵਾਰੀਖ ਖਾਲਸਾ ਤੇ ਪੰਥ ਪ੍ਰਕਾਸ ਪ੍ਰਕਾਸਤ ਹੋਏ।

(ਪੰਨਾਂ ੨੭) ਇਸਨੂੰ ਬਾਬਾ ਸੁਮੇਰ ਸਿੰਘ ਜੀ ਪਟਨਾਂ ਸਾਹਿਬ ਦੇ ਮਹੰਤ,ਗਿਆਨੀ ਭਜਨ ਸਿੰਘ ਜੀ ਅੰਮ੍ਰਿਤਸਰ, ਗਿਆਨੀ ਸੰਤ ਸਿੰਘ ਜੀ ਕਪੂਰਥਲਾ, ਪੰਡਿਤ ਬਾਲਕ ਰਾਮ ਜੀ, ਤੇ ਪੰਡਿਤ ਹਮੀਰ ਸਿੰਘ ਜੀ ਦੀ ਪ੍ਰਬੰਧਕ ਕਮੇਟੀ ਬਣਾਈ ਗਈ।

(ਪੰਨਾਂ ੪੧) ਇਸ ਤਰ੍ਹਾਂ ਕਮੇਟੀਆਂ ਦੇ ਉਦਮ ਨਾਲ ਸਿਖ ਧਰਮ ਵਧੌਣ ਤੇ ਅਨਮਤੀਆਂ ਦੇ ਹਮਲਿਆਂ ਤੋਂ ਰੋਕਣ ਲਈ ਕਈ ਪੁਸਤਕਾਂ ਪ੍ਰਕਾਸਤ ਹੋਈਆਂ। ਜਿਨਾਂ ਦੇ ਮੋਹਰੀ ਲੇਖਕਾਂ ਚੋਂ ਭਾਈ ਦਿਤ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ, ਮਿਸਟਰ ਮੈਕਾਲਫ ਤੇ ਭਾਈ ਕਾਨ੍ਹ ਸਿੰਘ ਜੀ ਨਾਭਾ ਸਨ।

ਪਾਠਕ ! ਸਿੰਘ ਸਭਾ ਲਹਿਰ ਦੇ ਅਖਰਾਂ ਚੋਂ ਪੜ ਜਾਣ ਸਕਦੇ ਹਨ ਕਿ ਇਹ ਲੇਖਕ ਸਿੰਘ ਸਭਾ ਵਿਚੋਂ ਹੀ ਤੇ ਮੋਢੀ ਹੀ ਸਨ ਤੇ ਮਿ: ਮੈਕਾਲਫ ਜੇਹੇ ਵਿਚ



Sri Satguru Jagjit Singh Ji Elibrary NamdhariElibrary@gmail.com

ਸਾਥੀ ਅੰਗ੍ਰੇਜ਼ ਭੀ ਸਨ।

ਗੋਰੇ ਆਪ ਤਾਂ ਵਾਪਸ ਲੰਡਨ ਚਲੇ ਗਏ ਤੇ ਸਿਖ ਪੰਥ ਵਿਚ-'ਗੁਰ ਰਸਨਾਂ ਅੰਮ੍ਰਿਤ ਬੋਲਦੀ।' ਗੁਰਵਾਕ ਦੇ ਉਲਟ ਮਤ ਚਲਾ ਗਏ। ਹੋਇਆ ਅੰਤ ਕੀ? ਸਤਿਗੁਰੂ ਰਾਮ ਸਿੰਘ ਜੀਦੇ ਮੁਖਵਾਕ:-'ਝੂਠ ਵਿਚ ਫੁਰਤੀ ਚਲਾਕੀ ਤਾਂ ਬਹੁਤੀ ਹੁੰਦੀ ਹੈ, ਪਰ ਸਚ ਜਿੰਨਾ ਦਮ ਨਹੀਂ ਹੁੰਦਾ' ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਤੇ ਉਸਦੇ ਨਾਮ ਲੇਵਿਆਂ ਦੇ ਨਾਮ ਤੇ ਕਾਰਨਾਮਿਆਂ ਨੂੰ ਸਣੇ ਸਿੰਘ ਸਭੀਆਂ ਸਾਥੀਆਂ ਦੇ ਨ ਮੇਟ ਸਕੇ। ਅਜ ਉਹਨਾਂ ਦਾ ਹੀ ਇਤਿਹਾਸ ਹੈ ਜੋ ਖਾਸ ਵੇਲੇ ਦੇ ਮੋਹਰੀ ਦੇਸ ਆਜ਼ਾਦੀ ਦੇ ਕੰਮ ਕਰਨ ਵਾਲਿਆਂ ਵਿਚ ਲਿਖਿਆ ਜਾਂਦਾ ਤੇ ਗਿਣਿਆ ਜਾਂਦਾ ਹੈ, ਤੇ ਉਹਨਾਂ ਦੇ ਵਿਰੋਧੀਆਂ ਦਾ ਨਾਮ ਅੰਗ੍ਰੇਜ਼ਾਂ ਵਾਂਗੂੰ ਕਲੰਕਤ ਹੋਇਆ ਜਾਪ ਰਿਹਾ ਹੈ।

ਹੁਣ ਮੈਂ ਆਪਣੇ ਅਸਲੀ ਭਾਵ ਲਈ ਉਹਨਾਂ ਲਿਖਾਰੀਆਂ ਦੀ ਲਿਖਤ ਆਪਦੇ ਸੌਂਹੇ ਕਰਦਾ ਹਾਂ।

ਮਹੰਤ ਸੁਮੇਰ ਸਿੰਘ ਜੀ ਨੇ ਜੋ ਪੋਥੀ ਗੁਰ ਬਲਾਸ ਲਿਖੀ ਹੈ। ਉਸਦੇ ੨੦੭ ਪੰਨੇ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜ ਵਾਲਾ ਕੌਤਕ ਸਮਾਪਤਿ ਕੀਤਾ ਹੈ ਤੇ ਸਾਖੀ ਦਾ ਨੰਬਰ ਚਿਤਾ ਬਣੌਣ ਵਾਲੀ ਦਾ ੫੧ ਦਿਤਾ ਹੈ।

ਬਾਦ ੭੧੩ ਪੰਨੇ ਤਕ ਹੋਰ ਸਾਖੀਆਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਲਿਖਦੇ ਹਨ। ਜਿੰਨਾਂ ਵਿਚ ਲਕੜੀਆਂ



Sri Satguru Jagjit Singh Ji Elibrary NamdhariElibrary@gmail.com

ਲਿਔਣ ਵਾਲੇ ਨੂੰ ਤੇ ਉਦਾਸੀ ਨੂੰ ਗੁਰੂ ਜੀ ਮਿਲਦੇ ਹਨ ਤੇ ਪਕੀ ਕਰਦੇ ਹਨ ਘੋੜਾ ਅਸੀਂ ਆਪ ਹੀ ਲੈ ਗਏ ਹਾਂ ਚਿੰਤਾ ਨ ਕਰਨ ਸਿੰਘ। ਏਹਨਾਂ ਸਾਖੀਆਂ ਦਾ ਨੰਬਰ ਭੀ ੫੨-੫੩ ਦਿਤਾ ਹੈ। ਫੇਰ ਰੁਸ਼ਤਮ ਰਾਏ ਬਾਲਾ ਰਾਉ ਨੂੰ ਸਤਾਰੇ ਦੇ ਕਿਲੇ ਦੀ ਕੈਦ ਵਿਚੋਂ ਗੁਰੂ ਜੀ ਦਾ ਕਢਨਾਂ ਲਿਖ ਨੰਬਰ ਭੀ ਸਾਖੀ ਦਾ ੫੪ ਦਿਤਾ ਹੈ। ਫੇਰ ਗੁਰੂ ਗੋਬਿੰਦ ਸਿੰਘ ਜੀ ਦਾ ਪਸ਼ੌਰ ਜਾ ਇਕ ਸਿਖ ਨੂੰ ਦਰਸ਼ਨ ਦੇਣਾਂ ਤੇ ਕਾਬਲ ਜਾਣਾਂ ਤੇ ਕਰਾਮਾਤ ਦਾ ਦਖਾਣਾਂ ਤੇ ਗੁਰੂ ਜੀ ਦਾ ਕੋਠਾ ਸਾਹਿਬ ਗੁਰ ਦੁਆਰਾ ਲਿਖਿਆ ਹੈ ਤੇ ਲੋਕਾਂ ਹਿੰਦੂ ਮੁਸਲਮਾਨਾਂ ਦਾ ਹੁਣ ਤਕ ਮੰਨਣਾਂ ਲਿਖ ਸਾਖੀ ਦਾ ਨੰਬਰ ੫੫ ਲਿਖ ਪੋਥੀ ਗੁਰ ਬਲਾਸ ਸਮਾਪਤਿ ਕੀਤੀ ਹੈ। ਅਰਥਾਤ ਵੱਖ ਵੱਖ ਸਾਖੀਆਂ ਤੇ ਨੰਬਰ ਦਿਤੇ ਪੜ ਪ੍ਰਤੀਤ ਹੁੰਦਾ ਹੈ ਕਿ ਦਸਮ ਪਿਤਾ ਜੀ ਉਚੇਚੇ ਮਹੰਤ ਜੀ ਨੂੰ ਪ੍ਰੇਰਨਾਂ ਦੇ ਇਹ ਗੁਪਤੀਆਂ ਕਥਾਵਾਂ ਲਿਖਾਂਈਆਂ ਹਨ, ਨਹੀਂ ਤੇ ਇਹ ਰਹਿ ਹੀ ਜਾਣੀਆਂ ਸੀ। ਪਰ:—'ਆਪਣਾ ਕਾਰਜ ਆਪ ਸਵਾਰੇ।' ਗੁਰਵਾਕ ਦੀ ਵਰਤੋਂ (ਗੁਰੂ ਗੋਬਿੰਦ ਸਿੰਘ ਜੀ) ਮਹੰਤ ਜੀ ਤੋਂ ਆਪ ਕਰਵਾਈ ਪ੍ਰਤੀਤ ਹੁੰਦੀ ਹੈ।

ਪੋਥੀ ਗੁਰ ਬਲਾਸ ਵਿਚੋਂ ਮਹੰਤ ਸੁਮੇਰ ਸਿੰਘ ਜੀ ਪਟਨਾਂ ਦੀ ਲਿਖਤ ੫੧ ਨੰਬਰ ਸਾਖੀ ਦੇ ਅੰਤਲੇ ਅਖਰ:-

ਦੋਹਰਾ-

ਪ੍ਰਾਤ ਭਏ ਸਿੰਘਨ ਲਖੀ ਅਸ੍ਵ ਕੁਮੈਤ ਨ ਏਕ।



Sri Satguru Jagjit Singh Ji Elibrary NamdhariElibrary@gmail.com

ਸ੍ਰੀ ਪ੍ਰਭ ਕੀ ਸੁ ਸੁਵਾਹਿ ਕੋ ਚਿੰਤਤ ਜਲਧ ਬਿਬੇਕ।

ਸਾਖੀ ਨੰਬਰ ੫੨:--

ਚਖ ਜਲ ਚੁਵਤ ਕੰਠ ਰੁਕ ਗਏ।
ਸੋਕ ਸਮੁੰਦ ਮਗਨ ਸਭ ਭਏ।

ਤੇ ਉਹ ਸੋਚਦੇ ਹਨ, ਇਹ ਕੀ ਕੌਤਕ ਹੋਇਆ ਹੈ।

ਗੁਰੂ ਜੀ ਸਬੰਧੀ:--

ਉਤਰਜ਼ ਚਢਤ ਗਟੀ ਉਰ ਆਨਾਂ।

ਭਾਵ ਹੋਰ ਦੇ ਹੋਰ ਖਿਆਲ ਔਂਦੇ ਹਨ ਕਿ ਗੁਰੂ ਜੀ ਇਹ ਚਿੰਤਾ ਲਾ ਕਿਧਰ ਗਏ ਹਨ:--

ਦੋਹਰਾ:--

ਲਖ ਚਿੰਤਾਤੁਰ ਸੇਵਕਨ ਸਾਚੇ ਦੀਨ ਦਿਆਲ।
ਦਰਸ਼ਨ ਨਿਜਮਗਮਹਿਦੀਉਸੇਵਕਬਿਰਦਸੰਭਾਲ।

ਜੋ ਨਿਤ ਲਕਰੀ ਲਿਆਵਨ ਹਾਰੋ।
ਲੰਗਰ ਲਲਿਤ ਸੇਵ ਚਿਤ ਧਾਰੋ।
ਤਿਨ ਦਰਸਿਉ ਸੁਦੀਨ ਦੁਖ ਦਰਨਾਂ।
ਚਢੇ ਕੁਮੈਤ ਸਕਲ ਅਘ ਹਰਨਾਂ।
ਤਾਹਿ ਬੁਲਾਏ ਨਿਕਟ ਅਸ ਕਹੀ।
ਸਿੰਘਨ ਕਹੋ ਕਿ ਸੋਚਹਿ ਨਹੀ।
ਹਯ ਕੁਮੈਤ ਹਮ ਸੰਗ ਲਿਆਏ।
ਕਾਹਿਤ ਸੋਚਹਿ ਸੰਕ ਧਰਾਏ।
ਤਿਨ ਤਬ ਦਵੈ ਘਟਕਾ ਦਿਨ ਆਏ।
ਸਿੰਘਨ ਸਭ ਬ੍ਰਿਤੰਤ ਬੁਝਾਏ।



Sri Satguru Jagjit Singh Ji Elibrary NamdhariElibrary@gmail.com

ਕੁਛ ਧੀਰਜ ਉਰ ਸਿੰਘਨ ਆਇਉ।
ਸੁਕਤ ਧਾਨ ਮੇਘ ਬਰਖਾਇਉ।

ਸਾਖੀ ਨੰਬਰ ਪ੩:--

ਪਹਿਰ ਪ੍ਰਮਾਨ ਜਬੈ ਦਿਨ ਆਇਉ।
ਤਬ ਇਕ ਸੰਤ ਉਦਾਸੀ ਭਾਇਉ।
ਫਤੇ ਬੁਲਾਏ ਸਿੰਘਨ ਤੀਰਾ।
ਬੋਲਿਉ ਕਹਿਤ ਬਚਨ ਗੁਰ ਧੀਰਾ।
ਤੁਮ ਕਤ ਚਿੰਤਾ ਕਰਹੁ ਖਾਲਸਾ।
ਸਤਿਗੁਰ ਪੂਰਨ ਸਰਬ ਲਾਲਸਾ।
ਮੋਹਿ ਮਿਲੇ ਹਯ ਪਰ ਅਸਵਾਰਾ।
ਖੇਲਤ ਮ੍ਰਿਗਿਆ ਪ੍ਰਤ ਕਰ ਭਾਰਾ।
ਕਹਿਯੋ ਕੜਾਹ ਪ੍ਰਸਾਦ ਸੁਲੀਜੈ।
ਛਕ ਛਕਾਇ ਆਨੰਦ ਕਰੀਜੈ।
ਕਹੀ ਕਿ ਜਾਏ ਦੇਹੁ ਸੁਧ ਮੋਰੀ।
ਤਜਹੁ ਚਿੰਤ ਸਮਝਹੁ ਬਚ ਜੋਰੀ।

ਦੋਹਰਾ:-

ਪੁਸ਼ਪ ਚੁਗਿਓ ਚੌਥੇ ਦਿਵਸ ਨਿਕਸਿਉ ਅਸਤ੍ਰ ਨ ਸ਼ਸਤ੍ਰ
ਤਬ ਜਾਨਾਂ ਸਤਿਗੁਰ ਗਏ, ਸਭ ਮੈ ਦੇਹ ਸਹਿ ਅਸਤ੍ਰ

ਚੌਪਈ:--

ਏਕ ਕਰਦ ਸਤਿਗੁਰ ਕੀ ਪਾਈ।
ਭਸਮ ਭਰੀ ਗਾਗਰ ਮੈ ਪਾਈ।



Sri Satguru Jagjit Singh Ji Elibrary NamdhariElibrary@gmail.com

## ਸਾਖੀ ਨੰਬਰ ੫੪ (ਚੌਪਈ):--

ਅਬ ਸੁਣੋਂ ਏਕ ਆਲੌਕਕ ਗਾਥਾ।
ਜਨ ਵਾਰਾ ਇਕ ਗ੍ਰਾਮ ਸੁਨਾਥਾ।
ਲਘੁ ਰਾਜੇ ਤਹਿ ਦੋਊ ਭਾਈ।
ਰੁਸਤਮ ਰਾਈ ਬਾਲਾ ਰਾਈ।
ਬਲੀ ਬਸਾਲ ਸਸਤ੍ਰ ਬਲ ਧਾਰੀ।
ਲੂਟਹਿ ਮਰਹੱਠਨ ਹੱਠ ਧਾਰੀ।
ਤਬ ਮਰਹੱਠਨ ਨ੍ਰਿਪ ਬਲ ਵਾਨਾਂ।
ਏਕ ਲਾਖ ਲੈ ਸੈਨ ਜਵਾਨਾਂ।
ਘੇਰਿਓ ਜਨਵਾਰਾ ਸੁ ਗ੍ਰਾਮਾਂ।
ਲਰੇ ਭ੍ਰਾਤ ਦੋਊ ਬਲ ਧਾਮਾਂ।
ਅੰਤ ਪਕਰ ਮਰਹੱਠ ਨ੍ਰਿਪ ਲੀਨੋ।
ਦੋਊ ਭ੍ਰਾਤਨ ਬੰਦੀ ਦੀਨੋ।
ਪਗ ਜੰਜੀਰ ਪਾਏ ਗਹਿ ਲਿਆਏ।
ਦੁਰਗ ਸਤਾਰੇ ਮਾਹਿ ਟਿਕਾਏ।
ਕੋਊ ਨ ਬੰਦੀ ਤੇ ਛੁਟਕਾਵੈ।
ਦੁਖਤ ਭ੍ਰਾਤ ਦੋਊ ਕੋਊ ਨ ਬਚਾਵੈ।..........

ਕੁਝ ਚਿਰ ਕੈਦ ਪਿਆਂ ਰਿਹਾ ਗੁਰੂ ਜੀ ਦੀ ਅਰਾਧਨਾਂ ਕੀਤੀ, ਤਾਂ ਗੁਰੂ ਜੀ:--

ਇਕ ਦਿਨ ਅਰਧ ਨਿਸਾ ਜਬ ਆਈ।
ਚੰਦ ਚਾਂਦਨੀ ਰਾਤ ਸੁਹਾਈ।



Sri Satguru Jagjit Singh Ji Elibrary NamdhariElibrary@gmail.com

ਇਹ ਦੋਊ ਸਿਮਰਹਿ ਉਰ ਗੁਰ ਰਾਈ।
ਤਬ ਲੌ ਦਰਸੇ ਭਏ ਸਹਾਈ।
ਭੋ ਬਾਲਾ ਰੁਸਤਮ ਇਵ ਆਵਹੁ।
ਮੈ ਗੋਬਿੰਦ ਸਿੰਘ ਜਿਹ ਨਿਤ ਧਿਆਵਹੁ।
ਤਬ ਬਾਲੇ ਰੁਸਤਮ ਜੁ ਜਗਾਇਓ।
ਨਿਜ ਪਗ ਬੇਰੀ ਨਿਕਰਿਉ ਪਾਇਓ।
ਪਕਰਹੁ ਪਗ ਮਮ ਦੋਨੋਂ ਭਾਈ।
ਉਠੋ ਸੁ ਰਸਨ ਸਭਨ ਸੁਨਾਈ।
ਹਮੈ ਲਜਾਤ ਗੋਬਿੰਦ ਸਿੰਘ ਗੁਰ।
ਪਕ ਰਹਿ ਜਿਹ ਮਨਸਾਏ ਆਹ ਉਰ।
ਰੌਰ ਪਰੇ ਰਖਵਾਰੇ ਜਾਗੇ।
ਕਰਹਿ ਕਹਾ ਆਕਾਸਹਿ ਲਾਗੇ।
ਸਤਿਗੁਰ ਆਪ ਅਸਵ ਅਸਵਾਰਾ।
ਦੋਊ ਰਾਏ ਰਕਾਬ ਮੰਝਾਰਾ।
ਹੇਰਤ ਹੀਅ ਹਰਾਨ ਸਭ ਭਏ।
ਦੁਆਦਸ ਕੋਸ ਇਹੀ ਬਿਧ ਗਏ।
ਸ੍ਰੀ ਮੁਖ ਕਹਾ ਜਾਹੁ ਨਿਜ ਧਾਮਾਂ।
ਪੂਰਨ ਭਏ ਤੁਮਾਰੇ ਕਾਮਾਂ।
ਸਵਰਨ ਮਈ ਪ੍ਰਿਤਮਾਂ ਦਰਸਾਈ।
ਨਿਜ ਸਨਮੁਖ ਗੁਰ ਆਨੰਦ ਪਾਈ।
ਪੁਨ ਦੇ ਧੀਰ ਲੋਪ ਗੁਰ ਭਏ।
ਸਭ ਜਗ ਮੈ ਸੁ ਕਥਾ ਬਿਦਤਏ।



Sri Satguru Jagjit Singh Ji Elibrary NamdhariElibrary@gmail.com

ਸਾਖੀ ਨੰਬਰ ੫੫:-
ਨਗਰ ਬਿਰਾਟ ਪਸ਼ੌਰ ਮਧ ਇਕ ਭਗਤ ਭਗੌਤੀ ਪ੍ਰੇਮੀਂ।
ਸ੍ਰੀ ਗੁਰੂ ਗੋਬਿੰਦ ਸਿੰਘ ਚਰਨਨ ਰਤਿ ਚਾਹਿਤ ਦ੍ਰਸਨ ਨੇਮੀਂ।
ਏਕ ਬੇਰ ਸ੍ਰੀ ਗੁਰਚਰਨ ਕੋ ਅਧਿਕ ਧਿਆਨ ਤਿਨ ਕੀਨੋਂ।
ਪ੍ਰਗਟ ਗੋਬਿੰਦ ਸਿੰਘ ਸਤਿਗੁਰ ਨੇ ਤਾਕੋ ਦਰਸ਼ਨ ਦੀਨੋਂ।
ਪਹਿਰਾਈ ਪੁਸ਼ਾਕ, ਭਗੌਤੀ ਸ੍ਰੀ ਗੁਰ ਅਧਿਕ ਰੀਝਾਏ।
ਚਰਨ ਧੋਇ ਚਰਨਾਂਮ੍ਰਿਤ ਲੀਨੋਂ ਭੋਜਨ ਭਲੇ ਛਕਾਏ।
ਅਜਹੁ ਤਹਾਂ ਬਨਿਓ ਗੁਰਦੁਆਰਾ ਪੂਜਤ ਪੁਰ ਨਰਨਾਰੀ।
ਪੁਨ ਤਿਹ ਤੇ ਉਠ ਕਾਬਲ ਅ ਗੇ ਅਸਟ ਕੋਸ ਪਰ ਭਾਰੀ।
ਲਾਇ ਦੀਵਾਨ ਕਹੀ ਸਿੰਘਨ ਪ੍ਰਤਿ ਲੰਡਾ ਤਹਾ ਦਰਿਆਵਾ।
ਮਾਰਹੁ ਪਥਰ ਯਾ ਸਰਤਾ ਮੈ ਮਾਰਿਯੋ ਬਚਨ ਪ੍ਰਭਾਵਾ।
ਤਾ ਪੂਛਿਯਾ ਕਰ ਕਾ ਕਾਰਨ ਸ੍ਰੀ ਗੁਰ ਸਭਨ ਸੁਨਾਈ।
ਤੁਰਕ ਸ਼ਹੀਦ ਲਰਨ ਹਿਤ ਆਏ ਦੀਏ ਸੁ ਮਾਰ ਭਗਾਈ।
ਪ੍ਰਤਿ ਰਵਿਵਾਰ ਹੋਤ ਤਹਾਂ ਮੇਲਾ ਸ੍ਰੀ ਸਤਿਗੁਰ ਬਰ ਆਵੈ।
ਘੋਰਨ ਕੀ ਅਵਾਜ ਸੁਨ ਪਰੇ ਦਰਸ ਨ ਕਾਹੂ ਪਾਵੈ।
ਕੋਠਾ ਸਾਹਿਬ ਬਿਦਤ ਜਗਤ ਮੈ ਜ ਹਰ ਕਲਾ ਪ੍ਰਤਾਪਾ।
ਹਿੰਦ ਅਹਿੰਦ ਦੋਊ ਤਿਹ ਮਾਨਤ ਪੂਰਤ ਕਾਮ ਅਮਾਪਾ।

ਪਾਠਕ ਪੜ ਚੁਕੇ ਹਨ ੫੧ ਨੰ: ਨਦੇੜ ਵਾਲੀ ਸਾਖੀ ਤੋਂ ਬਾਦ ਇਹ ੪-੫ ਸਾਖੀਆਂ ਮਹੰਤ ਜੀ ਦੀ ਲਿਖੀ ਪੁਸਤਕ ਗੁਰ ਬਲਾਸ ਦੀਆਂ ੨੦੭ ਪੰਨੇ ਤੋਂ ੨੧੩ ਤਕ ਜੋ ਹਨ। ਇਹਨਾਂ ਤੋਂ ਸਾਬਤ ਹੁੰਦਾ ਹੈ ਕਿ ਗੁਰੂ ਜੀ ਨਦੇੜ 'ਨਰ-ਨਾਟਕ' ਕੌਤਕੋਂ ਬਾਦ ਜੀਵਤ ਰਹੇ ਹਨ।



Sri Satguru Jagjit Singh Ji Elibrary NamdhariElibrary@gmail.com

ਤਾਂਹੀ ਇਹ ਕੌਤਕ ਕੀਤੇ ਹਨ, ਤੇ ਮਹੰਤ ਜੀ ਨੇ ਬਜੁਰਗਾਂ ਪਾਸੋਂ ਸੀਨੇ ਬਸੀਨੇ ਚਲੀਆਂ ਆ ਰਹੀਆਂ ਸੁਣ ਇਹ ਸਾਖੀਆਂ ਲਿਖੀਆਂ ਹਨ। ਜੇ ਸਿੰਘ ਸਭਾ ਅਗੋਂ ਐਸੀਆਂ ਸਾਖੀਆਂ ਲਿਖਨ ਵਲੋਂ ਨ ਰੋਕਦੀ ਤਾਂ ਜਰੂਰ ਇਹ ਹੋਰ ਪ੍ਰਸਿ ਧ ਸਾਖੀਆਂ ਵਾਂਗੂੰ ਹੀ ਜਗਤ ਪ੍ਰਸਿਧ ਹੁੰਦੀਆਂ। ਤੇ ਗੁਰੂ ਗ੍ਰੰਥ ਵਾਲੀ ਝੂਠੀ ਕਹਾਣੀ ਘੜੀ ਹੋਈ ਇਤਨਾਂ ਅਸਰ ਨ ਰਖਦੀ। ਪਰ ਸ਼ੁਕਰ ਹੈ ਗੁਰੂ ਜੀ ਦਾ ਜਿਨ੍ਹਾਂ ਨੇ ਮਹੰਤ ਜੀ ਤੋਂ ਗੁਪਤੀ ਪ੍ਰੇਰਨਾਂ ਕਾਰਨ ਇਹ ਉਸ ਸਮੇਂ ਲਿਖਵਾ ਛਪਵਾਈਆਂ। ਤੇ ਹੁਣ ਮੇਰੇ ਤੋਂ, ਸਭ ਜੋ ਨਦੇੜੋਂ ਬਾਦ ਦੇ ਜੀਵਨ ਦੀਆਂ ਕਥਾ ਕਈ ਖੋਜੀ ਵਿਦਵਾਨਾਂ ਦੀਆਂ ਲਿਖੀਆਂ ਸਮੇਂ, ਸਮੇਂ, ਨਾਲ ਉਕੜ ਦੁਕੜ ਹਨ, ਇਕ ਪੁਸਤਕ ਦੀ ਸ਼ਕਲ ਵਿਚ ਇਕੱਠੀਆਂ ਕਰਾ ਲਿਖਵਾ ਛਪਵਾ ਰਹੇ ਹਨ। ਤੇ ਉਹਨਾਂ ਗੁਪਤੀ ਸਾਖੀਆਂ ਦੇ ਲਿਖਣ ਵਾਲੇ ਲਖਾਰੀਆਂ ਦਾ ਭੀ ਜਤਨ ਕੀਤਾ ਸਫਲ ਕਰਾ ਰਹੇ ਹਨ। ਸਭ ਗੱਜ ਕੇ ਆਖੋ ਧੰਨ ਹਨ ਅਨਿਕ ਕੌਤਕੀ ਸਤਿਗੁਰੂ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

ਤਰਨ ਸਿੰਘ 'ਵਹਿਮੀ' ਰਾਮ ਪੁਰ

ਹੁਣ ਮੈਂ ਪਾਠਕਾ ਨੂੰ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਪੰਥ ਪ੍ਰਕਾਸ਼ ਚੋਂ ਕੁਝ ਇਸੇ ਪਖ ਅਰਥਾਤ ਗੁਰੂ ਗੋਬਿੰਦ ਸਿੰਘ ਦੇ 'ਨਰ ਨਾਟਕ' ਨਦੇੜ ਕੀਤੇ ਕੌਤਕੋਂ ਬਾਦ ਦਾ ਜੀਵਨ ਲਿਖਿਆ ਦਰਸਾਂਦਾ ਹਾਂ। ਗਿਆਨੀ ਜੀ ਇਸ ਕੌਤਕ ਨੂੰ ਨਰ ਨਾਟਕ ਹੀ ਲਿਖਦੇ ਹਨ।



Sri Satguru Jagjit Singh Ji Elibrary NamdhariElibrary@gmail.com

(ਪੰਥ ਪ੍ਰਕਾਸ਼ ਪੰਨਾ ੨੮੫)

"ਇਤ ਕਰ ਗੁਰ ਨਰ ਨਾਟਕੇ,
ਜਬ ਗਏ ਬੀਚ ਕਨਾਤ ਥੇ।"
"ਕਮਰ ਕੱਸਾ ਸਭ ਸਸਤ੍ਰ ਪਹਿਰੇ"
ਤ੍ਰਿਹਾਵਲ ਬਹੁ ਕਰ ਵਰਤਾਇਓ,
ਦਾਨ ਦਇਓ ਜੋ ਜਿਹ ਮਨ ਭਾਇਓ।
ਸਬਦ ਕੀਰਤਨ ਉਛਵ ਕਰਾਇਓ,
ਅਸਵ ਕੁਮੈਤ ਰੰਗ ਨੁਲਵਾਇਓ।
ਕਾਠੀ ਸਬਜਿਓਂ ਜਟਤ ਪਵਾਈ,
ਤਿਆਰ ਕਰਿਓ ਜੇਵਰ ਸਜਵਾਈ।
ਚੰਦਨ ਕੀ ਬਡ ਚਿਤਾ ਚਨਾਈ,
ਊਚ ਕਨਾਤ ਚੁ-ਗਿਰਦ ਤਨਾਈ,
ਦਇਆ ਸਿੰਘ ਪ੍ਰਤਿ ਕਹਿਯੋ ਉਚਰ ਹੈ,
ਜਬ ਪ੍ਰਵਿਸ ਹਮ ਇਸ ਮੈਂ ਕਰ ਹੈ।
ਦੂਰ ਕਨਾਤੋਂ ਸਭ ਸਿਖ ਕਰੀਉ,
ਹਮਰੀ ਤਰਫ ਨ ਕੋਊ ਨਿਹਰੀਉ।
ਫੋਲਿਓ ਹਮਰਾ ਨਾਹਿ ਅੰਗੀਠਾ,
ਨਹਿ ਸਮਾਧ ਬੱਨਈਓ ਨੀਠਾ।
ਜੋ ਸਮਾਧ ਹਮਰੀ ਬਨ ਵੈਹੈ,
ਜਗ ਤੇ ਤਹਿ ਸਰਬੰਸ ਨਸੈ ਹੈ।
ਤਬ ਆਸਨ ਤੇ ਉਠੇ ਗੁਸਾਂਈ,
ਚਲੇ ਚਿਤਾ ਦਿਸ ਮੁਦਤ ਮਹਾਈ।



Sri Satguru Jagjit Singh Ji Elibrary NamdhariElibrary@gmail.com

ਮਾਰੂ ਕਾ ਗੁਰ ਸਬਦ ਉਠਾਇਓ,
ਓੜਕ ਨਿਭੀ ਪ੍ਰੀਤ ਸੁ ਗਾਇਓ।
ਸਿਖ ਕਨਾਤ ਤੇ ਦੂਰ ਹਟਾਏ,
ਆਪ ਪ੍ਰਵਿਸੇ ਤਾਹਿ ਮੈਂ ਜਾਏ।
ਫੇਰ ਗਿਆਨੀ ਜੀ:--

ਅਗਨ ਤੇ ਕਨਾਤ ਵਲੋਂ ਵੇਖਕੇ ਜੋ ਸਿਖਾਂ ਦੀ ਵੇਦਨਾਂ ਹੋਈ। ਉਹ ਲਿਖਦੇ ਹਨ।

ਜਲ ਝਰਿਓ ਝਰਨਾਂ ਜਿਉਂ ਦ੍ਰਿਗੈ ਪ੍ਰਵਾਹਿ ਪ੍ਰੇਮ ਵਰਾਗ ਕੋ।
ਰਸ ਛਾਇਓ ਕਰੁਨਾਂ ਚਹੁ ਦਿਸੈ ਕਨਾਤ ਕੇ ਪਿਖ ਆਗ ਕੋ।
ਕਰ ਰੁਦਨ ਕਹਿ ਸਿਖ ਹੇ ਗੁਰੂ ਕਿਤ ਗਏ ਹਮਕੋ ਛੋਰ ਹੈ।
ਇਸ ਦੇਸ ਵੇਸ ਪ੍ਰਦੇਸ ਮੈਂ ਅਬ ਕੌਣ ਹਮਰਾ ਹੋਰ ਹੈ।
ਕਰ ਦਇਆ ਲਿਆਏ ਜਿਉਂ ਪੰਜਾਬੋਂ,
ਸੰਗ ਤਿਯੋਂ ਕਿਯੋਂ ਨ ਲੀਆ।
ਅਬ ਗਹੇਂ ਕਿਸ ਕਾ ਆਸਰਾ,
ਬੇ ਯੋਗ ਰਾਵਰ ਦੁਖ ਦੀਆ।
ਅਤਿ ਕਸਟ ਨਸਟ ਸਮਸਟ ਕਰ,
ਪ੍ਰਭ ਮਸਟ ਕਰ ਕਿਤ ਹਵੈ ਬਹੇ।
ਆਜਜੈਂ ਨਿਵਾਜ ਤੁਮਰਾ ਨਾਮ,
ਸੁਰਤਿ ਜਨ ਸਭ ਕਹੇ।
ਹਮ ਸਮ ਨ ਆਜਜ ਕੋ ਗੁਨਾਹੀ,
ਆਪ ਸਦ ਬਖਸ਼ਿੰਦ ਹੈਂ।



Sri Satguru Jagjit Singh Ji Elibrary NamdhariElibrary@gmail.com

ਅਬ ਦੇਹੁ ਦਰਸਨ ਛੇਹੁ ਦੁਖ,
ਨਤ ਲੇਹੁ ਤਨ ਮਹਿ ਜਿੰਦ ਹੈ।
ਹਮ ਸੋਕ ਸਿੰਧਹਿ ਜਾਤ ਬੂਡੇ,
ਕਾਢ ਗੁਰੂ ਗਹੇ ਬਾਹਿ ਜੀ।
ਏਹ ਪੰਥ ਬੇੜਾ ਬਿਨ ਮਲਾਹੇ,
ਪਾਰ ਕੈਸੇ ਪਾਹਿ ਜੀ।
ਜਿਮ ਬਾਗ ਮਾਲੀ ਬਿਨਾਂ ਪਾਲੀ,
ਅਜਾ ਬਨ ਮੈਂ ਖੀਨ ਹਵੈ।
ਜਿਮ ਤੀਆ ਪੀਆ ਬਿਨਾਂ ਦੀਆ,
ਧਾਮ ਤਨ ਦ੍ਰਿਗ ਹੀਨ ਹਵੈ।
ਬੇ ਆਬ ਮਛਲੀ ਸਮ ਸਿਤਾਬ,
ਅਜਾਬ ਸਿੰਘਨ ਨਿਹਾਰ ਕੈ।
ਬਹੁ ਧੀਰ ਦੀਨੋ ਦਇਆ ਸਿੰਘ,
ਉਪਦੇਸ਼ ਨੀਕ ਉਚਾਰ ਕੈ।
ਤਬ ਲੌ ਪਹੁੰਚੇ ਸਾਧ ਤਿਹ ਠਾਂ,
ਚਲ ਪੰਜਾਬੋਂ ਚਾਰ ਹੈਂ।
ਤਿਨ ਤਈਂ ਪਾਚਕ ਕੋਸ ਪਰ,
ਗੁਰ ਮਿਲੇ ਕਰਤ ਸ਼ਿਕਾਰ ਹੈਂ।
ਉਨ ਪੇਖ ਅਬਚਲ ਨਗਰ ਬਿਆਕੁਲ,
ਸਗਰ ਸਿੰਘਹਿ ਬੂਝਿਯੋ।
ਤਬ ਕਹਿਯੋ ਸਿੰਘਨ ਗੁਰੂ ਜੀ,
ਪ੍ਰਲੋਕ ਗਮਨੇ ਗੂਝਿਯੋ।



Sri Satguru Jagjit Singh Ji Elibrary NamdhariElibrary@gmail.com

ਫਿਰ ਕਹਿਯੋ ਸੰਤਹਿ ਨੂਰ ਕਹਿ ਹੋ,
ਮਿਲੇ ਹਮ ਕੋ ਸੋ ਅਬੈ।
ਅਸਵਾਰ ਬਾਜ ਕੁਮੈਤ ਪੈ,
ਸਿਤ ਬਾਜ ਕਰ ਪਰ ਥਾਂ ਫਬੈ।
ਅਤਿ ਚਟਤ ਕਾਠੀ ਜਟਤ ਸਬਜਿਯੋ,
ਨਟਤ ਅਘੰਟਤ ਦਿਪਤ ਥੀ।
ਯੁਤ ਸਵਾਨ ਬਗੁਲੇ ਦਸਕ ਸਿੰਘਨ,
ਪਿਖੇ ਬ੍ਰਿਤਿ ਆਛਿਪਤ ਥੀ।
ਸੁਨ ਸਿੰਘਨ ਅਚਰਜ ਮਾਨ ਹੇਰਿਓ,
ਜੌ ਤਬੇਲਾ ਜਾਏ ਹੈ।
ਨਹਿ ਸਵਾਨ ਬਗੁਲਾ ਅਸੁਵ ਕਾਠੀ,
ਬਾਜ ਸਿਤ ਤਿਸ ਥਾਏ ਹੈ।
ਤਬ ਧਾਰ ਨਿਸਚੈ ਕਹਿਯੋ ਸਿੰਘਹਿ,
ਚਰਤ ਗੁਰ ਇਹੁ ਕਿਆ ਕੀਓ।
ਹਮ ਤਈ ਏਕਲ ਫੇਰ ਧੋਖਾ,
ਦੈ ਸੁ ਪੰਥਾ ਅਨ ਲੀਓ।
ਇਹੋ ਸੋਚ ਫੋਲਿਓ ਤਿਨ ਅੰਗੀਠਾ,
ਕਰਦ ਲਘੁ ਇਕ ਪਾਈਆ।
ਨਹਿ ਮਿਲਿਓ ਅਸਥ ਸ਼ਸਤ੍ਰ ਕੋਈ,
ਗੁਰੂ ਥੇ ਜੋ ਲਾਈਆ।

ਕੁਝ ਹੋਰ ਅਬਚਲ ਨਗਰ ਦਾ ਹਾਲ ਲਿਖ ਗਿਆਨੀ ਜੀ ਲਿਖਦੇ ਹਨ।



Sri Satguru Jagjit Singh Ji Elibrary NamdhariElibrary@gmail.com

ਹਰ ਸਰਨ ਕਾਥਾ ਗੁਰੂ ਦਾਦਾ ਢਿਗ ਹੰਗੋਲੀ ਨਗਰ ਤੈ।
ਜਿਸ ਤਈ ਥਾ ਗੁਰ ਦਰਸ ਦੀਨਾਂ ਲੋਪ ਕਰ ਤਨ ਮਗਰਤੈ।

ਅਰਥਾਤ ਗਿਆਨੀ ਜੀ ਨਦੇੜ ਕੌਤਕ ਗੁਰੂ ਜੀਦੇ ਨੂੰ ਨਰ ਨਾਟਕ ਤੇ ਲੋਪ ਹੋਏ ਹੀ ਲਿਖਦੇ ਹਨ। ਪਾਠਕ ਪੜ੍ਹ ਹੀ ਆਏ ਹਨ। ਇਤਿ ਕਰ ਗੁਰ ਨਰ ਨਾਟਕੇ, ਤੇ ਲੋਪ ਕਰ ਤਨ ਮਗਰ ਤੈ। ਦਾ ਜੋ ਭਾਵ ਹੈ ਪ੍ਰਤੱਖ ਹੈ। ਗੁਰੂ ਜੀ ਨਰ ਨਾਟਕ ਕਰ ਤਨ ਲੋਪ (ਉਹਲੇ) ਕੀਤਾ ਹੈ ਹੀ ਗਿਆਨੀ ਜੀ ਨੂੰ ਜਾਂਚਿਆ ਹੈ। ਤੇ ਤਾਂ ਹੀ ਉਹਨਾਂ ਲਿਖਿਆ ਹੈ।

ਗਿਆਨੀ ਜੀ ਨਿਰਾ ਏਥੇ ਨਦੇੜ ਦੇ ਕੌਤਕ ਨੂੰ ਹੀ ਗੁਰੂ ਜੀ ਦਾ (ਨਰ ਨਾਟਕ) ਕੀਤਾ ਨਹੀਂ ਲਿਖਦੇ ਸਗੋਂ ਆਪ ਨੂੰ ਜਿਥੇ ਐਸਾ ਅਵਸਰ ਜਾਪਿਆ ਹੈ। ਤੇ ਜਚਿਆ ਹੈ ਕਿ ਗੁਰੂ ਜੀ ਸਾਂਗ ਕੀਤਾ ਹੈ। ਅਸਲ ਪਤਾ ਕਿਸੇ ਨੂੰ ਨਹੀਂ ਲਗਨ ਦਿਤਾ। ਉਥੇ ਭੀ ਨਰ ਨਾਟਕ ਹੀ ਕੀਤਾ ਗੁਰੂ ਜੀ ਦਾ ਲਿਖਿਆ ਹੈ। ਤੇ ਦੂਹਾਂ ਪਖਾਂ ਨੂੰ ਦਰਸਾ ਭੀ ਦੇਂਦੇ ਹਨ।

ਮਾਛੀ ਵਾੜੇ ਗਨੀ ਖਾਂ ਨਬੀ ਖਾਂ ਦੇ ਗੁਰੂ ਜੀ ਨੂੰ ਮਿਲਨ ਬਾਦ ਗੁਲਾਬੇ ਮਸੰਦ ਦੇ ਡਰ ਜਾਣ ਤੇ ਸੁਰਮਈ ਬਸਤ੍ਰ ਕਰਾ ਉਚਦੇ ਪੀਰ ਬਣ ਕਨੇਚ ਫੱਤੇ ਮਸੰਦ ਤੋਂ ਘੋੜੀ ਮੰਗੀ, ਉਹ ਤੁਰਕਾਂ ਦਾ ਡਰ ਜਣਾ ਮੁਕਰ ਗਿਆ ਗੁਰੂ ਜੀ ਗਨੀ ਖਾਂ ਨਬੀ ਖਾਂ ਮਾਨ ਸਿੰਘ ਧਰਮ ਸਿੰਘ ਦੇ ਮੋਢਿਆਂ ਤੇ ਮੰਚ ਪਰ ਭੇਸ ਬਦਲੇ ਰੂਪ ਵਿਚ



Sri Satguru Jagjit Singh Ji Elibrary NamdhariElibrary@gmail.com

ਜਾ ਰਹੇ ਸੀ ।

ਫੇਰ ਹੇਹਰ ਨਗਰ ਗੁਰੂ ਜੀ ਰਾਤ ਰਹਿੰਦੇ ਹਨ ਤੇ ਡੇਰੇ ਦਾ ਮਹੰਤ ਸਵੇਰੇ ਹੀ ਆ ਕਹਿੰਦਾ ਹੈ। ਏਥੋਂ ਟੁਰੋ ! ਇਸ ਸਭ ਗੁਰੂ ਜੀ ਦੇ ਸਾਂਗ ਨੂੰ ਭੀ ਗਿਆਨੀ ਜੀ ਨਰ ਨਾਟਕ ਹੀ ਲਿਖਦੇ ਹਨ:--

ਗੁਰੂ ਮੰਚ ਪੁਨ ਹੋਏ ਅਸਵਾਰੇ।
ਆਗੇ ਚਲੇ ਕੌਤਕੀ ਭਾਰੇ।
ਨਰ ਨਾਟਕ ਇਹ ਬਾਟ ਦਿਖਾਯੋ।
ਹੇਹਰ ਨਗਰ ਅਗਾਰੀ ਆਯੋ।
ਤਹਾ ਕ੍ਰਿਪਾਲ ਉਦਾਸੀ ਕੇਰਾ।
ਅਬ ਲੌਂ ਆਹਿ ਬਡੋ ਅਤਿਡੇਰਾ।
ਏਕ ਨਿਸਾ ਗੁਰ ਜਬੈ ਬਿਤਾਏ।
ਡਰ ਮਹੰਤ ਬਡ ਫਜਰੇ ਆਏ।
ਕਹਿਯੋ ਚੋਰ ਤੁਮ ਸ਼ਾਹੀ ਗੁਰੂ।
ਆਗੇ ਚਲਨਾਂ ਕਰ ਦੇਹੋ ਸ਼ੁਰੂ।
ਤੁਰਕ ਖਬਰ ਗਹਿ ਮੁਝਕੋ ਮਾਰੈ।
ਦੈ ਫਾਸੀ ਡੇਰਾ ਊਜਾਰੈ।
ਗੁਰੂ ਕਹਿਯੋ ਡੇਰਾ ਸਦ ਬਸ ਹੈ।
ਤੂੰ ਫਾਸੀ ਕਾ ਚਾਖੈ ਰਸ ਹੈ।

(ਪੰਥ ਪ੍ਰਕਾਸ਼ ਪੰਨਾਂ ੨੦੯)

ਪਾਠਕਾਂ ਨੂੰ ਇਹ ਉਪਰ ਲਿਖਿਆ ਪ੍ਰਸੰਗ ਪੜ੍ਹ ਨਿਸਚੇ ਹੋ ਜਾਂਦਾ ਹੈ ਕਿ ਗਿਆਨੀ ਜੀ ਸਹੀ ਕੌਤਕ



Sri Satguru Jagjit Singh Ji Elibrary NamdhariElibrary@gmail.com

ਲਿਖਦੇ, ਅਚੰਭੇ ਗੁਰੂ ਕੌਤਕ ਨੂੰ ਜੋ ਪਾਠਕ ਹਰ ਦਰਸ਼ਕ ਦੀ ਸਮਝ ਤੋਂ ਉਪਰ ਹੋਵੇ। ਆਪ ਬੀਤਿਆ ਜਾਣਦੇ ਹੋਏ ਭੀ, ਉਸਨੂੰ ਆਪਣੇ ਵਲੋਂ 'ਨਰ ਨਾਟਕ' ਹੀ ਲਿਖਦੇ ਹਨ।

ਉਚ ਦੇ ਪੀਰ ਬਨਣ ਤੇ ਨਦੇੜ ਕਨਾਤ ਤਾਂਣ ਰਾਤ ਸਮੇਂ ਚਿਖਾ ਵਲ ਕੰਡ ਕਰਾਣ, ਸਿਖਾਂ ਨੂੰ ਕਹਿਣਾਂ ਏਧਰ ਕੋਈ ਨ ਵੇਖੇ। ਕਹਿਣ ਨੂੰ ਤੇ ਇਤਿ ਆਦ ਕਰਨ ਨੂੰ ਨਰ ਨਾਟਕ (ਸਾਂਗ) ਚਲਿਤ੍ਰ ਹੀ ਲਿਖਿਆ ਹੈ, ਜਿਵੇਂ ਸੈਨਾ ਪਤੀ ਨੇ ਭੀ ਅੰਤ ਤੇ ਚਲਿਤ੍ਰ ਹੀ ਲਿਖਿਆ ਹੈ।

ਜੇ ਉਹ ਜੋਤੀ ਜੋਤਿ ਸਮਾਂ ਗਏ ਜਾਣਦੇ ਹੁੰਦੇ ਤੇ ਗ੍ਰੰਥ ਸਾਹਿਬ ਨੂੰ ਗੁਰਤਾ ਦਿਤੀ ਮੰਨਦੇ ਹੁੰਦੇ ਮਨੋਂ, ਤਾਂ ਨਰ ਨਾਟਕ ਨ ਲਿਖਦੇ ਤੇ ਨ ਲਿਖਦੇ ਸਿਖਾਂ ਦੇ ਰੁਦਨ ਵਿਚ:- 'ਅਬ ਕੌਣ ਹਮਰਾ ਹੋਰ ਹੈ. ਅਬ ਗਹੇਂ ਕਿਸਕਾ ਆਸਰਾ, ਇਹ ਪੰਥ ਬੇੜਾ ਬਿਨ ਮਲਾਹੇ ਪਾਰ ਕੈਸੇ ਪਹਿਜੀ, ਜਿਵੇਂ ਬਾਗ ਮਾਲੀ ਬਿਨਾਂ। ਪਾਲੀ ਬਿਨਾ ਬਕਰੀ। ਤੀਆ ਪੀਆ ਬਿਨਾਂ, ਦੀਵੇ ਬਿਨਾਂ ਘਰ ਤਨ ਨੇਤ੍ਰਾਂ ਬਿਨਾਂ ਹੁੰਦਾ ਏ ਤੇ ਲਿਖਦੇ-'ਸਾਧ ਪੰਜਾਬੋਂ ਚੌਂਹ ਗਿਆਂ।' ਦੇ ਗੁਰੂ ਜੀ ਮਿਲਨਾਂ ਤੇ ਲਿਖਕੇ ਕੁਮੈਤ ਘੋੜਾ ਬਾਜ ਤੇ ਸਵਾਨ ਭੀ ਤਬੇਲੇ ਚਿ ਹੈ ਨਹੀਂ ਸੀ ਤੇ ਸਾਧਾਂ ਦਸਿਆ ਇਸ ਸਭ ਕੁਝ ਸਣੇ ਸਾਨੂੰ ਗੁਰੂ ਜੀ ਮਿਲੇ ਹਨ, ਤੇ ਨ ਲਿਖਦੇ। ਇਹ ਧਾਰਨਿ ਸਚੇ ਕਾਹਯੋ ਸਿੰਘਹਿ ਚਰਤ ਗੁਰ ਇਹ ਕਿਆ ਕੀਉ। ਇਸਦਾ ਭਾਵ ਇਹੋ ਨਿਕਲਦਾ ਹੈਕਿ



Sri Satguru Jagjit Singh Ji Elibrary NamdhariElibrary@gmail.com

ਗਿਆਨੀ ਜੀ ਨੂੰ ਨਿਸਚੇ ਸੀ, ਗੁਰੂ ਜੀ ਚਰਿਤ੍ਰ ਨਰ-ਨਾਟਕ ਕੀਤਾ ਹੈ ।

ਅਸੀਂ ਗਿਆਨੀ ਜੀ ਦਾ ਅੰਦਰਲਾ ਆਸ਼ਾ ਦਸਨ ਲਈ ਹੋਰ ਭੀ ਏਸੇ ਆਸ਼ੇ ਦੀ ਪ੍ਰੋੜਤਾ ਲਈ ਲਿਖਦੇ ਹਾਂ ਕਿ ਸਿੰਘ ਸਭਾ ਦੇ ਮੱਤ ਦੇ ਮਨੋਂ ਗਿਆਨੀ ਜੀ ਉਲਟ ਸੀ ਤੇ ਅੰਗਰੇਜ਼ਾਂ ਦੀ ਗੁਲਾਮੀ ਤੋਂ ਉਹਨਾਂ ਨੂੰ ਘਿਰਣਾਂ ਸੀ ਤੇ ਜੋ ਸਿਖ ਵਿਦਵਾਨ ਅੰਗ੍ਰੇਜ਼ ਦੀ ਮਨ ਮਰਜੀ ਵਰਤਦੇ ਸੀ ਉਹਨਾਂ ਬਾਬਤ ਗਿਆਨੀ ਜੀ ਦੇ ਅੰਦਰ ਕੀ ਥਾਂ ਸੀ।

ਮਹਾਰਾਜੇ ਦਲੀਪ ਸਿੰਘ ਨੂੰ ਰਾਜ ਮਿਲ ਗਏ ਤੋਂ ਪਿਛੋਂ ਜੋ ਸਿੰਘਾਂ ਵਲੋਂ ਵਰਤਾਉ ਹੋਇਆ ਤੇ ਹੁਣ ਜੋ ਉਹਨਾਂ ਦੇ ਸਮੇਂ ਸਿੰਘ ਸਭਾ ਕਰ ਰਹੀ ਸੀ, ਉਸ ਬਾਬਤ ਲਿਖਦੇ ਹਨ। ਸ੍ਰਦਾਰੀਆਂ ਨੌਕਰੀਆਂ ਤਨਖਾਵਾਂ ਵਿਚ ਰੁਝੇ ਸਿਖਾਂ ਵਲੋਂ ਵੇਖ:--

ਪਾਤਸ਼ਾਹੀ ਭੀ ਪਰੀ ਥੀ ਮਿੱਲੀ।
ਪਰ ਜੋ ਸਿੰਘ ਨ ਬਨਤੇ ਬਿੱਲੀ।
ਕਿਓ ਚੁਕਤੇ ਅੰਗ੍ਰੇਜ਼ਨ ਚਿਲੀ।
ਕਿਉ ਠੁਕਵਾਤੇ ਗਰਦਨ ਕਿੱਲੀ।
ਫਿਰ ਕਿਉ ਹੋਤੀ ਜਗ ਮੈ ਖਿੱਲੀ।

ਭਾਵ:-ਸਾਫ ਜ਼ਿਧ ਹੈ ਕਿ ਸਿੰਘਾਂ ਨੇ ਬਿਲੀਆਂ ਵਾਂਗੂੰ ਬਾਂਦਰ ਦੇ ਹੱਥ ਸਭ ਕੁਝ ਦਿਤਾ ਤੇ ਅੰਗਰੇਜ਼ਾਂ ਦੀ ਛਟ ਚੁਕੀ, ਮਿਲੀ ਹੋਈ ਪਾਤਸ਼ਾਹੀ ਗਵਾਈ। ਜੇ ਨ ਗੁਲਾਮਾਂ



Sri Satguru Jagjit Singh Ji Elibrary NamdhariElibrary@gmail.com

ਕਬੂਲਦੇ ਤੇ ਕਹਿੰਦੇ 'ਕਿਉਂ ਸਾਡੇ ਮਹਾਰਾਜੇ ਨੂੰ ਲਜਾਂਦੇ ਹੋ।' ਤਾਂ ਕਿਉਂ ਧੌਣ ਵਿਚ ਕਿਲੀ ਠੁਕਵਾਂਦੇ ਤੇ ਕਿਉਂ ਜਗਤ ਵਿਚ ਹਾਸੀ ਹੁੰਦੀ ਕਿ ਮੁੜ ਮਹਾਰਾਜੇ ਆਏ ਨੂੰ ਵੇਖੋ ਕਿਵੇਂ ਵਾਪਸ ਮੂੰਹ ਤੋੜ ਜਵਾਬ ਬਗਾਨਿਆਂ ਬੁਰਿਆਂ ਵਾਂਗੂੰ ਦੇਮੋੜਿਆਂ ਨੇ।

ਥੋੜਾ ਅਗੇ ਜਾਕੇ ਗਿਆਨੀ ਜੀ ਪੁਰਾਣੇ ਸਿੰਘਾਂ ਨੂੰ ਯਾਦ ਕਰਦੇ ਤੇ ਹੁਣ ਦੇ ਜੋ ਉਹਨਾਂ ਦੇ ਵੇਲੇ ਦੇ ਅੰਗ੍ਰੇਜ਼ ਦੀ ਛੱਟ ਚੁਕ ਲਈ ਕਾਰਨ ਨੀਵੀਆਂ ਧੌਣਾਂ ਕੀਤੀ, ਅੰਗ੍ਰੇਜ਼ ਦੀ ਗੁਲਾਮੀ ਨੂੰ ਧਰਮ ਸਮਝ ਬੈਠੇ ਸੀ ਸਿਖ ਪੰਥ ਦੇ ਠੇਕੇਦਾਰ ਸਿੰਘ ਸਭਾ ਵਾਲੇ, ਉਹਨਾਂ ਦੀ ਕਰਤੂਤ ਤੇ ਲਿਖਦੇ ਹਨ:--

ਦੇਖਹੁ ਪ੍ਰਮੇਸਰ ਕੋ ਕਾਜੈ।
ਵਹਿ ਤੋਂ ਸਿੰਘ ਕਰਤ ਥੇ ਰਾਜੈ।
ਅਬ ਜੋ ਉਨ ਹੀ ਕੇ ਹੈ ਨਾਤੀ।
ਬਹੁ ਇਲਮਨ ਮੈ ਬਹੁ ਬਖਿਆਤੀ।
ਤਿਨਕੋ ਮੁਸਕਲ ਮਿਲਤ ਗੁਜਾਰਾ।
ਯਿਹ ਕੁਛ ਖੇਲ ਈਸ ਕਾ ਨਿਆਰਾ।
ਇਲਮ ਜਹਾਲਤ ਕੇ ਨਹਿ ਤਾਲਕ।
ਮਿਲ ਹੈ ਜਿਸੇ ਦੇਤ ਹੈ ਮਾਲਕ।
ਆਗੇ ਸਿੰਘ ਥੇ ਭੋਲੇ ਭਾਲੇ।
ਦੇਗ ਤੇਗ ਕੇ ਧਨੀ ਬਿਸਾਲੇ।
ਰਾਜ ਸੁਤੰਤਰ ਕਰਤੇ ਧਰਣੈ।



Sri Satguru Jagjit Singh Ji Elibrary NamdhariElibrary@gmail.com

ਰਖਤੇ ਏਕ ਤੇਗ ਕੇ ਪਰਣੈ।
ਅਬ ਜੋ ਆਕਲ ਆਲਮ ਦੀਸੈਂ।
ਅੰਗਰੇਜਨ ਕੀ ਚੱਕੀ ਪੀਸੈਂ।
ਮਿਹਨਤ ਮਿਲਤ ਵਹੀ ਲੇ ਖੈਹੈਂ।
ਆਟਾ ਅੰਗਰੇਜਨ ਕੇ ਜੈਹੈਂ।
ਅਬ ਤੋ ਅਕਲ ਇਲਮ ਹੀ ਰਹਾ।
ਸੁਖ ਮਰਦਊ ਸਿੰਧ ਮੈ ਬਹਾ।
ਘਟੀ ਰੀਤ ਵਡ ਲੋਕਨ ਵਾਰੀ।
ਯਹਿ ਅੰਗਰੇਜਨ ਕਿਰਪਾ ਭਾਰੀ।

ਸਮੇਂ ਦੇ ਸਿਖਾਂ ਨੂੰ ਗਿਆਨੀ ਜੀ ਅੰਗਰੇਜਾਂ ਦੀ ਚੱਕੀ ਪੀਣ੍ਹ ਵਾਲੇ ਤੇ ਸੁਖ ਮਰਦਊ ਵਲੋਂ ਹੀਣੇ ਵਡੇ ਲੋਕਾਂ ਦੀ ਰੀਤ ਵਲੋਂ ਹੀਣੇ ਘਾਟੇ ਵਾਲੇ ਗਿਰੇ ਹੋਏ ਲਿਖਿਆ ਹੈ। ਵੇਖੋ ਪੰਥ ਪ੍ਰਕਾਸ਼ ਪੰਨਾਂ ੧੩ ਤੋਂ ੨੨ ਤਕ

ਇਹ ਉਪਰ ਲਿਖਿਆ ਪੜ੍ਹ ਸੁਆਲ ਪੈਦਾ ਹੁੰਦਾ ਹੈ, ਨਾਲੇ ਆਪ ਹੀ ਉਹਨਾਂ ਨੂੰ ਸਿੰਘ ਸਭਾ ਦੇ ਮੋਢੀਆਂ ਵਿਚੋਂ ਸਾਬਤ ਕਰਦੇ ਹੋ। ਉਤਰ ਔਂਦਾ ਹੈ, ਇਹ ਸਭ ਵਿਦਵਾਨ ਮਜਬੂਰ ਸਨ। ਉਹ ਸਮਾਂ ਹੀ ਐਸਾ ਸੀ, ਏਹਨਾਂ ਨੂੰ ਸੁਤੰਤ੍ਰ ਗ੍ਰੰਥ ਲਿਖੇ ਛਾਪਣ ਦੇ ਜੋਗ ਨ ਮਾਇਆ ਨ ਛਾਪੇ ਨ ਹੋਰ ਸੁਸਾਇਟੀ ਮਿਲਦੀ ਸੀ। ਦਿਲ ਦੀ ਦਿਲ ਵਿਚ ਘੁਟ ਕਿਤੇ ਕਿਤੇ ਕੁਝ ਵੇਦਨਾਂ ਤੇ ਦਿਲੀ ਉਬਾਲ ਖਿਆਲ ਜਿਵੇਂ ਹਰ ਕਵੀ ਲਿਖਾਰੀ ਦਾ ਮਨ ਹੁੰਦਾ ਏ, ਆਈ ਅਨਭਵੋ ਆਖਣੋ ਨ ਰਹਿਣਾਂ, ਕਰ ਹੀ ਦਿੰਦੇ।



Sri Satguru Jagjit Singh Ji Elibrary NamdhariElibrary@gmail.com

ਪਰ ਗੁਜ਼ਾਰਾ ਕਰਨ ਦੀ ਮਜਬੂਰੀਓਂ ਜੋ ਕੋਈ ਕਹਿੰਦਾ ਆਹ ਕੀ ਕੀਤਾ ਜੇ ਤਾਂ ਬੇਬੱਸੀ ਦਸ ਸਿਰ ਧੁਣਦੇ ਜਾਂ ਹਉਕਾ ਭਰ ਚੁਪ ਕਰ ਰਹਿੰਦੇ। ਗਿਆਨੀ ਗਿਆਨ ਸਿੰਘ ਜੀ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਪੁਛ ਭੇਜਿਆ ਕਿ ਤੁਹਾਡੇ ਪੰਥ ਪ੍ਰਕਾਸ਼ ਦੀ ਕਿਸੇ ਛਾਪ ਵਿਚ ਕੁਝ ਹੈ ਤੇ ਕਿਸੇ ਵਿਚ ਕੁਝ ਹੈ। ਤਾਂ ਗਿਆਨੀ ਜੀ ਹਉਕਾ ਭਰ ਮਜਬੂਰੀ ਦੱਸ ਕਿਹਾ, ਜੀ! ਮੈਂ ਕੀ ਕਰਦਾ, ਮੇਰੇ ਬਿਨ ਪੁਛੇ ਤੋਂ ਫਰਕ ਪਾ ਛਾਪ ਦਿਤਾ ਨੇ। ਉਹ ਸੀ ਫਰਕ:-- 'ਆਗਿਆ ਭਈ ਅਕਾਲ' ਵਾਲ ਦੋਹਰੇ ਲਿਖੇ ਜਾਣੇ ਤੇ ਨਾਮਧਾਰੀ ਤੇ ਸਤਿਗੁਰੂ ਰਾਮ ਸਿੰਘ ਜੀ ਬਾਬਤ ਲਿਖੇ ੨੯ ਕਬਿਤਾਂ ਵਿਚ ਵਧਾ ਘਟਾ।

ਪਰ ਗਿਆਨੀ ਜੀ ਦੀ ਇਤਿਹਾਸਕ ਕਦਰ ਸਿੰਘ ਸਭੀਆਂ ਦੇ ਦਿਲ ਵਿਚ ਜੋ ਸੀ ਉਸ ਲਈ ਵੇਖੋ ਜੋ ਮਜਬੂਰੀ ਗਿਆਨੀ ਜੀ ਦੀ ਦਸਦੇ ਹਨ, ਪਦਮ ਜੀ ਸੁਸਾਇਟੀ ਵਲੋਂ ਜੋ ਉਹਨਾਂ ਨਾਲ ਵਰਤਾਉ ਹੋਇਆ ਏਡੇ ਚੰਗੇ ਹੁੰਦਿਆਂ। ੧੭-੧੮ ਵਰ੍ਹੇ ਆਪਨੇ ਚੁਪ ਚੁਪਾਤੇ ਗੁਜ਼ਾਰੇ ਸੁਸਾਇਟੀ ਨੂੰ ਬਹੁਤ ਵੇਰ ਆਖਿਆ। ਪਰ ਉਹਨਾਂ ਕੋਈ ਧਿਆਨ ਨ ਦਿਤਾ। (ਸੋਲ੍ਹਾਂ ਕਲਾਂ ਰਚਿਤ ਪ੍ਰੋਫੈਸਰ ਪਿਆਰਾ ਸਿੰਘ ਪਦਮ।)

ਭਾਈ ਗਿਆਨ ਸਿੰਘ ਜੀ ਦੀਆਂ ਪੁਸਤਕਾਂ ਵਿਚ ਕਿਧਰੇ ਕਿਧਰੇ ਵਿਗਿਆਨਕ ਇਤਿਹਾਸ ਦੇ ਨੁਕਤਾ ਨਾਲ ਕੁਝ ਘਾਟੇ ਹੋਣ ਦੇ ਕਾਰਨ ਵੀ, ਇਸ ਗਲ ਤੋਂ



Sri Satguru Jagjit Singh Ji Elibrary NamdhariElibrary@gmail.com

ਇਨਕਾਰ ਨਹੀਂ ਕੀਤਾਜਾਂਦਾ ਕਿ ਪਹਿਲੇ ਤੇ ਇਕੱਲੇ ਹ ਇਤਿਹਾਸਕਾਰ ਹਨ, ਜਿਨਾਂ ਨੇ ਬਾਕਾਇਦਾ ਤੌਰ ਤੇ ਸਿਖ ਇਤਿਹਾਸ ਨੂੰ ਸਿਲਸਲੇਵਾਰ ਲਿਖਿਆ ਹੈ। ਹਾਲੇ ਤਕ ਵੀ ਸਿਖ ਕੌਮ ਵਿਚ ਇਸ ਨੁਕਤੇ ਤੋਂ ਕੋਈ ਲਿਖਾਰੀ ਭਾਈ ਗਿਆਨ ਸਿੰਘ ਜੀ ਦਾ ਮੁਕਾਬਲਾ ਨਹੀਂ ਕਰ ਸਕਦਾ।...................ਭਾਈ ਗਿਆਨ ਸਿੰਘ ਦੇ ਗ੍ਰੰਥ ਤੋਂ ਬਗੈਰ ਪੂਰਨ ਸਿਖ ਇਤਿਹਾਸ ਸਬੰਧੀ ਸਿਖਾਂ ਦੇ ਪੱਲੇ ਹੈ ਕੀ ?.............ਉਹ ਆਪਣੀ ਮਸਾਲ ਆਪ ਹੀ ਹੈ, ਉਹਨਾਂ ਦੀਆਂ ਪੁਸਤਕ ਵਿਚ ਕਿਧਰੇ ੨ ਤਰੁਟੀਆਂ ਨੂੰ ਲੈਕੇ ਇਕ ਝਰੀਟ ਨਾਲ ਉਹਨਾਂ ਦੀ ਹਰ ਗਲ ਨੂੰ ਨਿੰਦ ਸੁਟਣਾਂ ਕ੍ਰਿਤਘਣਤਾ ਹੈ।

ਸਿਖ ਇਤਿਹਾਸ ਬਾਰੇ (ਪੰਨਾਂ ੫੭-੫੮ ਗੰਡਾ ਸਿੰਘ ਐਮ. ਏ. ਭਾਈ ਗਿਆਨ ਸਿੰਘ ਸਬੰਧੀ ਸਿਰ ਲਖ ਹੇਠ) ਜੇ ਸਿੰਘ ਸਭਾ ਅੰਗ੍ਰੇਜਾਂ ਦੀ ਜੁਲੀ ਚੁਕ ਵਿਦਵਾਨਾਂ ਨੂੰ ਨ ਰੋਕਦੀ ਤਾਂ ਜੋ ਇਤਿਹਾਸ ਅਜ ਥੋੜਾ ਤੇ ਔਖਾ ਇਕਠਾ ਹੋ ਰਿਹਾ ਏ ਇਹ ਸੌਖਾ ਤੇ ਵਧੇਰਾ ਪੰਥ ਨੂੰ ਪ੍ਰਾਪਤ ਹੁੰਦਾ ਤੇ ਸਾਰਾ ਸਿਖ ਪੰਥ ਅਜ ਇਕ ਮੁਠ ਹੁੰਦਾ। ਜਿਸ ਪੰਥ ਪ੍ਰਕਾਸ਼ ਨੂੰ ਪੜ ਮਾਸਟਰ ਤਾਰਾ ਸਿੰਘ ਜੇਹੇ ਮੋਨਿਆਂ ਤੋਂ ਸਿੰਘ ਸਜੇ ਪੜਕੇ ਵੇਖੋ ਮਾਸਟਰ ਜੀ ਦੀ ਆਪਣੀ ਕੁਝ ਯਾਦਦਾਸਤ ਜੀਵਨੀ ਲਿਖੀ। ਪਰ ਸਿੰਘ ਸਭਾ ਦੇ, ਅਸਰ ਦਾ ਸਦਕਾ ਅੰਤ ਮਾਸਟਰ ਜੀ ਨੇ ਸਿੰਘ ਪੰਥ ਨੂੰ ਉਹ ਘਾਟਾ ਪਾਇਆ ਹੈ ਜੋ ਕਈ ਕੁਰਬਾਨੀਆਂ



Sri Satguru Jagjit Singh Ji Elibrary NamdhariElibrary@gmail.com

ਕਰਕੇ ਪੂਰਾ ਕਰਨਾਂ ਪਵੇਗਾ ਨਿਰਾ ਆਪ ਹੀ ਨਹੀਂ ਮਾਸ਼ਟਰ ਜੀ ਮਰਨ ਵਰਤ ਤੋੜ ਗਰਕਿਆ, ਪਹਿਲੋਂ ਸੰਤ ਫਤੇ ਸਿੰਘ ਜੀ ਨੂੰ ਭੀ ਗਾਲਿਓ ਸੂ ਮਰਨ ਵਰਤ ਤੁੜਾ। ਜੇ ਫਤੇ ਸਿੰਘ ਭੀ ਦੋਸ਼ੀ ਨ ਹੁੰਦਾ ਤਾਂ ਪੰਜ ਪਿਆਰੇ ਇਸਨੂੰ ਮਾਸਟਰ ਦੇ ਨਾਲ ਕਿਉਂ ਤਨਖਾਹਾਂ ਲਾਂਦੇ। ਮਾਸਟਰ ਨੂੰ ਕੋਲ ਆਏ ਨੂੰ ਵਰਤ ਤੋੜਨ ਦੀ ਸਲਾਹ ਦੇਣ ਤੇ ਫਤੇ ਸਿੰਘ ਜੀ ਨੂੰ ਚਾਹੀਦਾ ਸੀ, ਕਹਿੰਦਾ ਮੈਂ ਜੋ ਮੰਗ ਮਨ ਧਾਰ ਅਰਦਾਸਾ ਕੀਤਾ ਹੈ ਜੇ ਨਹੀਂ ਪੂਰੀ ਹੋਈ ਮੈਂ ਵਰਤ ਨਹੀਂ ਤੋੜਦਾ, ਸਿਖ ਦਾ ਧਰਮ ਹੈ:-- 'ਬੋਲੀਐ ਸਚੁ ਧਰਮੁ ਝੂਠ ਨ ਬੋਲੀਐ।' ਜੇ ਇਸਤੇ ਨਹੀਂ ਪੂਰਾ ਉਤਰਦਾ ਤਾਂ:-

ਬਚਨੁ ਕਰੇ ਤੇ ਖਿਸਕਿ ਜਾਇ ਬੋਲੇ ਸਭੁ ਕੱਚਾ।

ਭਾਵ:-ਸਭ ਵਲੋਂ ਉਸਨੂੰ ਕੱਚਾ ਕਿਹਾ ਜਾਂਦਾ ਹੈ, ਅਰਦਾਸਾ ਕਰ ਅਕਾਲੀ ਫੂਲਾ ਸਿੰਘ ਜੀ ਮਹਾਰਾਜੇ ਰਣਜੀਤ ਸਿੰਘ ਜੀ ਦੇ ਕਹਿ ਭੀ ਨ ਚੜ੍ਹਾਈ ਕਰਨੋਂ ਰੁਕ ਸਾਂ। ਭਾਵੇਂ ਚੜ ਹੀ ਗਏ, ਪਰ ਨਾਮ ਸੂਰਮਿਆਂ ਸਦਿਆਂ ਵਿਚ ਸਦਾ ਰੋਸ਼ਨ ਹੋਇਆ ਅਮਰ ਰਹਿ ਗਿਆ। ਦੂਜੀ ਵਜਾ ਫਤੇ ਸਿੰਘ ਜੀ ਤੇ ਇਸ ਦੋਸ਼ ਦੀ ਲਾਈ ਸੀ ਪੰਜਾਂ ਪਿਆਰਿਆਂ ਕਿ ਮਾਸਟਰ ਜੀ ਨੂੰ ਤੁਸਾਂ ਰੋਕਿਆਂ ਕਿਉਂ ਨਹੀਂ ਕਿ ਵਰਤ ਕਿਸ ਲਈ ਰਖਿਆ ਹੈ। ਜੋ ਉਹ ਮੰਗ ਪੂਰੀ ਹੋ ਜਾਵੇ ਜਾਂ ਪ੍ਰਾਣ ਦਿਤੇ ਜਾਣ। ਮੇਰਾ ਇਹ ਅਨਪਖੀ ਪ੍ਰਕਰਨ ਦੇਣ ਦਾ ਇਹ ਭਾਵ



Sri Satguru Jagjit Singh Ji Elibrary NamdhariElibrary@gmail.com

ਹੈ ਕਿ ਗੁਲਾਮ ਹੋਏ ਮਨ ਦਾ ਦੇਹਧਾਰੀ ਗੁਰੂ ਦੀ ਮਦਦ ਬਿਨਾਂ ਸਿਖ ਦਾ ਇਹ ਹੀ ਹਾਲ ਹੁੰਦਾ ਹੈ। ਜੇ ਸਤਿਗੁਰੂ ਜੀ ਸਿਰ ਤੇ:--'ਹਮਰਾ ਠਾਕੁਰ ਸਦ ਬੋਲੰਤਾ।' ਵਾਕ ਵਾਲੇ ਹੁੰਦੇ ਤਾਂ ਕਹਿੰਦੇ ਮਾਸਟਰ ਜੀ ਜਾਂ ਮਰਨ ਵਰਤ ਰਖਨਾਂ ਨਹੀਂ ਸੀ ਜਾਂ ਹੁਣ ਤੋੜੋ ਨ। ਮੈਂਨੂੰ ਪਤਾ ਹੈ ਕਿ ਮਹਾਰਾਜ ਬੀਰ ਸਿੰਘ ਜੀ ਨੰ ਨਹੱਕ ਕਤਲ ਵਿਚ ਫਸਾ ਮਗਰੋਂ ਹਕੂਮਤ ਕਹਿ ਰਹੀ ਸੀ ਸਤਿਗੁਰੂ ਜੀ ਨੂੰ ਤੁਸੀਂ ਸਾਡੇ ਨਾਲ ਰਾਜ਼ੀ ਹੋਵੋ। ਅਸੀਂ ਮਹਾਰਾਜ ਜੀ ਨੂੰ ਛਡ ਦੇਂਦੇ ਹਾਂ। ਸਤਿਗੁਰੂ ਜੀ ਕਿਹਾ:-'ਕਰਤਾ ਕਰੇ ਸੋ ਹੋਏ।' ਮਹਾਰਾਜ ਜੀ ਭੀ ਬਰੀ ਹੋਏ ਗਏ ਤੇ ਸਤਿਗੁਰੂ ਜੀ ਭੀ ਹਕੂਮਤ ਦੀ ਈਨ ਤੋਂ ਵਾ ਗੁਰੂ ਅਰਜਨ ਜੀ ਤਰਾਂ ਜੋਤੀ ਜੋਤਿ ਸਮਾ ਗਏ। ਪਰ ਅਣਖ ਤੇ ਨੇਮ ਨੂੰ ਤੋੜ ਨਿਭਾਇਆ। ਸਿੰਘ ਸਭ ਨੇ ਜੋ ਸਿਖ ਪੰਥ ਨੂੰ ਗਲਤ ਸੇਧਾ ਗੁਰੂ ਗ੍ਰੰਥ ਵਾਲੀ ਦਿਤੀ ਹੈ ਸਭ ਉਹਨਾਂ ਕਮੀਆਂ ਦਾ ਟਿਕਾ ਉਸਦੇ ਮਥੇ ਹੈ।

ਮੈਂ ਅਫਸੋਸ ਭਰੇ ਮਨ ਕਰ ਹੀ ਸਿੰਘ ਸਭਾ ਦੇ ਬਾਰੇ ਲਿਖਣੋ ਰਹਿ ਨਹੀਂ ਸਕਦਾ, ਅਫਸੋਸ ਔਂਦਾ ਹੈ ਕਿ ਜਿਨਾਂ ਵਿਦਵਾਨਾਂ ਨੂੰ ਸਿੰਘ ਸਭਾ ਘੁਟੀ ਦੱਬੀ ਰੋਕੀ ਰਖਿਆ ਅਜ ਉਹਨਾਂ ਦੀ ਲਿਖਤ ਫਖਰ ਨਾਲ ਤੁਸੀਂ ਵੇਖਦੇ ਪੜਦੇ ਹੋ ਜੇ ਉਹਨਾਂ ਨੂੰ ਉਤਸ਼ਾਹ ਤੇ ਮਦਦ ਮਿਲਦੀ ਫੇਰ ਤਾਂ ਉਹ ਸਾਨੂੰ ਬਹੁਤ ਕੁਝ ਦੇਂਦੇ। ਗਿਆਨੀ ਜੀ ਸਿੰਘ ਸਭਾ ਤੋਂ ਕੁਝ ਇਸ ਕਰਕੇ ਭੀ



Sri Satguru Jagjit Singh Ji Elibrary NamdhariElibrary@gmail.com

ਸ਼ਾਇਦ ਨਿਰਾਲਾ ਚਾ ਲਿਖਦੇਸੀ ਕਿ ਉਹ ਆਪ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਤੇ ਸੰਗਤ ਕਰ ਚੁਕੇ ਤੇ ਨਿਰਮਲੇ ਸੰਤ ਸੀ।

ਜੋ ਗਿਆਨੀ ਜੀ ਨੇ ਨਾਮਧਾਰੀ ਪੰਥ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਬੰਧ ਵਿਚ ਲਿਖਿਆ ਹੈ। ਉਹ ਤੁਸੀਂ ਇਸੇ ਪੁਸਤਕ ਵਿਚ ਸੰਤ ਨਿਧਾਨ ਸਿੰਘ ਜੀ 'ਆਲਿਮ' ਤੇ ਸੰਤ ਇੰਦਰ ਸਿੰਘ 'ਚਕ੍ਰਵਰਤੀ' ਜੀ ਵਲੋਂ ਪੜ੍ਹੋਗੇ। ਮੈਂ ਆਪਨੂੰ ਗਿਆਨੀ ਜੀ ਦਾ ਪੰਥ ਪ੍ਰਕਾਸ਼ ਵਿਚੋਂ ਇਕ ਜੰਗ ਵਿਚ ਨਦੇੜ ਦੇ ਕੌਤਕੋਂ ਪਿਛੋਂ ਦਾ ਪ੍ਰਸੰਗ ਲਿਖਿਆ ਏਥੇ ਦਰਸਾਕੇ ਫੇਰ ਅਗੇ ਤੁਰਾਂਗਾ।

ਇਹ ਜੁਧ ਭਾਈ ਨਥਾ ਸਿੰਘ ਤੇ ਦਿਆਲ ਸਿੰਘ ਜੀ ਬਾਬੇ ਦੀ ਬੇਰ ਸਿਆਲ ਕੋਟ ਵਾਲਿਆਂ ਦਾ ਤਹਿਮੂਰ ਅਹਿਮਦ ਸ਼ਾਹ ਦੇ ਪੁਤਰ ਨਾਲ ੧੮੩੨ ਬਿ: ਵਿਚ ਹੋਇਆ ਲਿਖਿਆ ਹੈ। ੭੦੪ ਪੰਨੇ ਤੋਂ ਆਰੰਭ:-

ਸੋਰਠਾ:-

ਬੇਰ ਆਦ ਗੁਰ ਕੇਰ ਸਿਆਲ ਕੋਟ ਹੈ ਹੋਰ ਜੋ।
ਭਏ ਸ਼ਹੀਦ ਬਧੇਰ ਨੱਥਾ ਸਿੰਘ ਦਿਆਲ ਸਿੰਘ।

ਚੌਪਈ:--

ਸ੍ਰੀ ਅੰਮ੍ਰਿਤਸਰ ਪ੍ਰਗਣੇ ਮਾਹੀ।
ਪਿੰਡ ਕਾਲੇਕੇ ਮਾਹਿਲ ਆਹੀ।
ਜਿਮੀਂਦਾਰ ਸੇਵਾ ਸਿੰਘ ਜਹਾਂ।
ਬਸਤ ਖਾਲਸੇ ਮੈ ਮਿਲ ਰਹਾ।



Sri Satguru Jagjit Singh Ji Elibrary NamdhariElibrary@gmail.com

ਦਿਆਲ ਸਿੰਘ ਨਥਾ ਸਿੰਘ ਤਾਕੇ।
ਪੂਤ ਸਪੂਤ ਥੀਏ ਬਡ ਬਾਂਕੇ।

*ਦੀਪ ਸਿੰਘ ਸ਼ਹੀਦ ਉਦਾਰੇ।
ਭਇਯੋ ਪੰਥ ਮੈ ਬਿਦਤ ਅਪਾਰੇ।
ਤਿਸਤੇ ਅੰਮ੍ਰਿਤ ਇਨਹੂ ਲੀਓ।
ਨਾਮ ਸ਼ਹੀਦ ਇਨੈ ਇਮ ਥੀਓ।
ਜਬ ਜਬ ਜੰਗ ਪਰਤ ਕਿਤ ਕੋਊ।
ਗਾਂਨੇ ਬੰਨ ਚਢਤ ਇਹ ਦੋਊ।
ਫਤੇ ਨਸ਼ੀਨ ਅਜੀਬ ਉਦਾਰੈਂ।
ਪਾਕ ਜਮੀਰ ਪੀਰ ਬਲਵਾਰੈਂ।
ਝੰਡਾ ਸਿੰਘ ਭੰਗੀ ਸ੍ਰਦਾਰੈਂ।
ਸੰਗ ਮੁਹੱਬਤ ਥੀ ਇਨ ਭਾਰੈਂ।

ਯਾਂ ਤੇ ਤਿਸਕੇ ਸੰਗ ਰਹਾਏ।
ਸਭ ਜੰਗਨ ਮੈ ਕਰੀ ਸਹਾਏ।
ਜੰਮੂ ਸ਼ਹਿਰ ਜਬੈ ਉਨ ਮਾਰਾ।
ਇਨ ਭੀ ਦੌਲਤ ਲਈ ਅਪਾਰਾ।
ਤਬ ਤੈ ਇਨ ਸਵਾਰ ਪਾਂਚ ਸੈ।
ਨਿਜ ਢਿਗ ਨੌਕਰ ਰਖਿਉ ਸ ਚਸੈ।
ਭੰਗੀ ਸ੍ਰਦਾਰਨ ਕੇ ਜਬ ਤੈ।

---

*ਬਾਬਾ ਦੀਪ ਸਿੰਘ ਜੀ ਸ਼ਹੀਦ ਜਲੰਧਰ ਨੇੜੇ ਦੇ ਦੁਕੋਹੇ ਪਿੰਡ ਦੇ ਸੰਧੂ ਜੱਟ ਸ਼ਹੀਦਾਂ ਦੀ ਮਿਸਲ ਦੇ ਸ੍ਰਦਾਰ ਸੀ।



Sri Satguru Jagjit Singh Ji Elibrary NamdhariElibrary@gmail.com

ਜੰਮੂ ਪਤਿ ਤਾਬੇ ਥਿਆ ਤਬ ਤੈ।
ਝੰਡਾ ਸਿੰਘ ਕੀ ਦਿਸ ਤੈ ਇਹੈਂ।
ਟਕੇ ਜੰਮੂੰ ਕੇ ਲੇਤ ਰਹੇ ਹੈਂ।
ਆਠਾਰਾਂ ਸੈ ਸੋਲਾਂ ਮਾਹੈਂ।
ਪਕਰ ਜੋਰ ਜਬ ਪੰਥ ਮਹਾਹੈਂ।

ਏਸ ਦੇਸ ਤੇ ਕਢੇ ਦੁਰਾਨੀ।
ਪਾਮ ਰੁਤਾਸ ਲੜਾਈ ਠਾਨੀ।
ਕਾਬਲੇਸ ਕਾ ਨਾਜਮ ਚਾਚਾ।
ਪਕਰ ਬੁਲੰਦਖਾਂਨ ਫਿਰ ਤਾਚਾ*

ਸ਼ੁਕਰ ਚਕੀਏ ਸ: ਚੜਤ ਸਿੰਘ ਮਹਾਰਾਜ ਰਣਜੀਤ ਸਿੰਘ ਜੀ ਦੇ ਦਾਦਾ ਨੇ ਕੈਦ ਕੀਤਾ, ਸਰਬੁਲੰਦ ਖਾਂ ਨੂੰ ਤੇ ਫੜਕੇ ਛਡਿਆ। ਸਰਬੁਲੰਦ ਖਾਂ ਤੋਂ ਪੁਛਿਆ ਤੇਰੀ ਕੀ ਸਲਾਹ ਏ:--

ਦੋਹਰਾ:--

ਚੜਤ ਸਿੰਘ ਨੇ ਕਰਿਯੋ ਤਬ ਸਰਬੁਲੰਦ ਖਾਂ ਕੈਦ।
ਪਿਖ ਮੌਕਾ ਤਿਨ ਯੋਂ ਕਹਿਯੋ ਛੂਟਨ ਕੀ ਉਮੈਦ।

ਉਸਨੇ ਸੁਣਿਆਂ ਹੋਇਆ ਸੀ, ਕਿ ਇਹ ਖੁਸ਼ ਹੋਏ ਮਾਫ ਕਰ ਦੇਂਦੇ ਹਨ। ਸ਼ੇਰ ਵਾਂਗੂ ਸਰਨ ਪਿਆਂ ਨੂੰ ਨਹੀਂ ਮਾਰਦੇ। ਤਾਂ ਉਸ ਅਰਜ ਕੀਤੀ ਤੇਰਾ ਜੱਸ ਹੋਵੇਗਾ।

---

*ਛਡ: ਛਿਤਾ। [illegible]



Sri Satguru Jagjit Singh Ji Elibrary NamdhariElibrary@gmail.com

ਦੋਹਰਾ:--

ਚੜ੍ਹਤ ਸਿੰਘ ਸੂਦਾਰ ਨੇ ਕਰਕੇ ਤਿਸ ਕੋ ਕੈਦ।
ਛੋੜ ਦੀਓ ਫਿਰ ਆਪ ਹੀ ਬਿਨ ਹੀ ਖੌਫ ਉਮੈਦ।
ਜਗਤ ਬੀਚਇਸ ਬਾਤ ਕਾਅਮਰਰਹੇ ਜੱਸ ਨੀਕ।
ਤਾਂਤੇ ਤੁਮ ਕੋ ਚਾਹੀਏ ਕੀਨੀ ਏਹੀ ਠੀਕ।
ਬਾਤ ਸੁਨਤ ਯਿਹ ਚੜ੍ਹਤ ਸਿੰਘ ਦੀਯੋ ਦੁਰਾਨੀ ਛੋਰ।
ਕੀਯੋ ਅਟਕ ਤੈ ਪਾਰ ਵਹਿ ਖਿਲਤ ਖਰਚ ਦੇ ਹੋਰ।
ਸਰ ਬੁਲੰਦ ਖਾਂ ਜਾਇਕੈ ਕਾਬਲ ਪਤਿ ਕੇ ਪਾਸ।
ਮਹਿਮਾਂ ਚੜ੍ਹ ਸਿੰਘ ਕੀ ਕਰੀ ਸੁਨ ਸ਼ਾਹਿ ਖੁਸ਼ ਹਵੈ ਖਾਸ।
ਦੋਇ ਲਖ ਕਾ ਮੁਲਕ ਜੋਇ ਗੁਜਰਾਂਵਾਲ ਚੁਫੇਰ।
ਪੱਟਾ ਲਿਖਕੇ ਪਰ ਦੱਯੋ ਚੜ੍ਹ ਸਿੰਘ ਪਾਸ ਭਲੇਰ।

(ਪੰਥ ਪ੍ਰਕਾਸ ਪੰਨਾਂ ੩੧੫-੧੬)

ਹੋ ਸਕਦਾ ਹੈ, ਮਹਾਰਾਜ ਰਣਜੀਤ ਸਿੰਘ ਜੀ ਨੂੰ ਇਹ ਉਪਰ ਲਿਖੀ ਵਾਰਤਾ ਦੇ ਅਸਰ ਨੇ ਹੀ ਸਾਰੀ ਉਮਰ ਲਈ ਇਹ ਸੁਭਾ ਦਿਤਾ ਹੋਵੇ, ਜਿਸ ਕਰ ਸਿੰਘ ਜੀ ਨੇ ਮੌਤ ਦੀ ਸਜਾ ਸਾਰੇ ਰਾਜ ਦੇ ਸਮੇਂ ਵਿਚ ਕਿਸੇ ਨੂੰ ਨਹੀਂ ਦਿਤੀ ਸਗੋਂ ਸਰਨ ਆਏ ਨੂੰ ਮਾਫ ਕਰ ਦਿਤਾ ਜਾਂਦਾ ਰਿਹਾ।

ਪਾਠਕ ਜਨ ਆਪਨੇ ਅਸਲੀ ਪ੍ਰਸੰਗ ਦਿਆਲ ਸਿੰਘ, ਨੱਥਾ ਸਿੰਘ ਦੇ ਵਲ ਸੁਰਤ ਦੇਣ। ਗਿਆਨੀ ਜੀ ਲਿਖਦੇ ਹਨ:--

**ਮੁਲਕ ਖਾਲਸੇ ਮਲਿਯੋ ਸਭੈ।**



Sri Satguru Jagjit Singh Ji Elibrary NamdhariElibrary@gmail.com

ਦਿਆਲ ਸਿੰਘ ਨਥਾ ਸਿੰਘ ਤਬੈ ।
ਏਕ ਲਾਖ ਕਾ ਲਇਓ ਇਲਾਕਾ।
ਸਿਆਲ ਕੋਟ ਕੇ ਗਿਰਦੇ ਬਾਂਕਾ।

੭੧੫ ਪੰਨਾਂ:--

ਅੱਠਾਰਾਂ ਸੌ ਚੌਬੀ ਮਾਹੀ।
ਅਹਿਮਦ ਸ਼ਾਹ ਪੰਜਾਬੈ ਆਹੀ।
ਪਹੁਚਿਓ ਲੋਟ ਕਾਬਲੈ ਜਬੈ ।
ਗਿਲਿਓ ਮੌਤ ਨੇ ਤਾਕੋ ਤਬੈ।
ਸੁਤ ਤਾਕਾ ਤਹਿਮੂਰ ਸਾਹਿ ਬਡ।
ਬਾਦਸਾਹਿ ਹੋਯੋ ਤਿਸ ਸਮ ਤਡ।
ਇਤ ਦਿਸ ਸਿੰਘਨ ਮੁਲਕ ਪੰਜਾਬੈ।
ਲਇਓ ਸੰਭਾਰ ਸਜੋਰ ਸਤਾਬੈ।
ਹੁਤੋ ਕਾਬਲੀ ਮੱਲ ਜੋ ਸੂਬਾ।
ਬੀਚ ਲਾਹੌਰ ਤੰਗ ਕੀਯੋ ਖੂਬਾ।
ਤਿਨ ਤਿਹ ਸਾਹਿ ਤਹਿਮੂਰ ਬੁਲਾਯੋ।
ਸੋ ਭੀ ਚਢ ਪੰਜਾਬ ਦਿਸ ਆਯੋ।
ਸੱਤ੍ਰ ਹਜਾਰ ਸੰਗ ਅਸਵਾਰੇ।
ਲਿਆਯੋ ਬੀਰ ਲੜਾਕੇ ਭਾਰੇ।
ਅੱਠਾਰਾਂ ਸੌ ਬੱਤੀ ਮਾਹੈਂ ।
ਅਟਕ ਝਟਕ ਜਬ ਲਖਯੋ ਵਾਹੈਂ।
ਤਰਥਲ ਪਰਿਉ ਮੁਲਕ ਮੰਝਾਰੈ।
ਪਰੀ ਭਾਂਜੜੇ ਫੇਰ ਅਪਾਰੈ।



Sri Satguru Jagjit Singh Ji Elibrary NamdhariElibrary@gmail.com

ਦੋਹਰਾ:--

ਨੱਥ ਸਿੰਘ, ਦਿਆਲ ਸਿੰਘ, ਮੋਹਣ ਸਿੰਘ, ਸਿੰਘ ਜੀਤ।
ਜੀਵਣ ਸਿੰਘ, ਨਾਹਰ ਹਰੀ, ਮਹਾ ਸਿੰਘ ਅਭੀਤ।

ਚੌਪਈ:--

ਸਿੰਘ ਸਰਦਾਰ ਇਤ ਆਦ ਉਦਾਰੇ।
ਸਿਆਲ ਕੋਟ ਥਿਰ ਰਹੇ ਅਪਾਰੇ।
ਦਿਆਲ ਸਿੰਘ ਸਭ ਪ੍ਰਤਿ ਇਮ ਪ੍ਰੋਹਾ।
ਦੈਨਾ ਹਵੈ ਸਿਰ ਜਿਸਨੇ ਈਹਾ।
ਸੋਊ ਰਹੈ ਔਰੇ ਭਗ ਜਾਈ।
ਹਮ ਤੋ ਬਾਜੀ ਸਿਰ ਲੌ ਲਾਈ।
ਸਿਦਕ ਧਰਮ ਨੈ ਸਾਨੀ ਬਾਨੀ।
ਸੁਨ ਕੈ ਸਿੰਘ ਖੁਸ ਭਏ ਮਹਾਨੀ।
ਰਹੇ ਤਹਾਂ ਹੀ ਥਿਰੇ ਅਪਾਰੇ।
ਕਸਮੈ ਕੀਨੀ ਚਲ ਗੁਰ ਦੁਵਾਰੇ।
ਚਾਰ ਹਜਾਰ ਕੁ ਜੁਰਿਓ ਬਹਾਦਰ।
ਲਰਨ ਮਰਨ ਜੋ ਚਹੈਂ ਹੈ ਸਾਦਰ।
ਦਿਆਲ ਸਿੰਘ ਨੱਥਾ ਸਿੰਘ ਭਾਈ।
ਖਾਨ ਪਾਨ ਦੈ ਹੈ ਸਭ ਤਾਈ।

ਜੰਗ ਹੁੰਦਾ ਏ, ਅਤਾਮਹੰਮਦ, ਅਤਾਉਲ ਖਾਂ ਆਦਿ ਵਡੇ ਸੂਰਮੇ ਮਾਰੇ ਜਾਂਦੇ ਹਨ ਦਿਆਲ ਸਿੰਘ ਦੇ ਹਥੋਂ ਤਾਂ ਸਰ ਬੁਲੰਦ ਖਾਂ ਕੁਝ ਚਿਰ ਸ਼ੋਕ ਵਿਚ ਡੁਬ, ਫੇਰ ਹੌਸਲਾ ਧਾਰ ਫੌਜਾਂ ਨੂੰ ਵੰਗਾਰ, ਚਾੜ੍ਹਦਾ ਏ ਤੇ ਏਧਰੋਂ ਦਿਆਲ



Sri Satguru Jagjit Singh Ji Elibrary NamdhariElibrary@gmail.com

ਸਿੰਘ, ਨੱਥਾ ਸਿੰਘ, ਜੀਤ ਸਿੰਘ, ਜਿਉਣ ਸਿੰਘ, ਮੋਹਣ ਸਿੰਘ, ਮਾਹਾਂ ਸਿੰਘ, ਨਾਹਰ ਸਿੰਘ ਭੀ ਦਲੇਰੀ ਨਾਲ ਆਪਣੀ ਫੌਜ ਲੈ ਅਗੇ ਹੋ ਲੜਦੇ ਹਨ। ਤਾਂ ਦਿਆਲ ਸਿੰਘ ਅਗੇ ਹੋ ਲੜਦੇ ਨੂੰ:--

ਤਾਹੀਂ ਸਮੇਂ ਲਾਗਿਓ ਦੁਗਾੜਾ ਆਏ ਮਾਥ ਬੀਚ,
ਨਿਕਸਿਉ ਕਪਾਲ ਫੋਰ ਦੂਤੀ ਓਰ ਬਾਹਰੈਂ।
ਤੌ ਭੀ ਸਿੰਘ, ਦੌਰਕੈ ਅਗਾਹਿ ਪਾਂਚ ਸਾਤ ਢਾਹਿ,
ਵਾਹਿਗੁਰੂ ਬੋਲ ਚਾਹਿ ਗਿਰਯੋ ਮੂੰਹ ਭਾਹਰੈਂ।
(ਤਾ) ਨਥਾ ਸਿੰਘ ਨਾਹਰੈ ਉਠਾਏ ਲਿਆਏ ਝੱਟ ਪੱਟ,
ਕਿਲੈ ਮੈਂ ਪਠਾਏ ਦੀਨ, ਜੰਗ ਕੀਨ ਠਾਹਰੈਂ।
ਤਾਹੀਂ ਸਮੇਂ ਰਾਮ ਸਿੰਘ, ਜੀਤ ਸਿੰਘ, ਮੋਹਰ ਸਿੰਘ,
ਆਦਕੈ ਸ਼ਹੀਦ ਹਵੈ ਨਿਬਾਹਯੋ ਸੰਗ ਜ਼ਾਹਰੈਂ।

ਤੁਰਕਾਂ ਦਾ ਦਲ ਸਿਰ ਚੜਿਆ ਦੱਬੀ ਔਂਦਾ ਦੇਖ, ਤੇ ਕੁਝ ਸਾਥੀ ਸੂਰਮੇ ਸ਼ਹੀਦ ਹੋ ਗਏ ਦੇਖ ਤੇ ਭਾਈ ਨੂੰ ਦੁਗਾੜਾ ਮਥੇ ਚਿ ਲਗਾ ਜਿਸ ਨਾਲ (ਕਪਾਲ) ਸਿਰ ਦੀ ਖੋਪਰੀ ਵਿਨੀ ਗਈ ਸੀ, ਭਾਈ ਦਿਆਲ ਸਿੰਘ ਜੀ ਨੂੰ ਕਿਲੇ ਵਿਚ ਘਲ ਚੁਕਾ ਸੀ ਨੱਥਾ ਸਿੰਘ ਪਰ ਫੇਰ ਭੀ ਹਾਰ ਹੁੰਦੀ ਜਾਣ, ਅਤਿ ਦੇ ਸੰਕਟ ਮੂੰਹ ਆਏ ਨੱਥਾ ਸਿੰਘ ਜੀ ਨੇ ਗੁਰੂ ਜੀ ਦੇ ਵਾਕ:--

'ਉਥੈ ਸਤਿਗੁਰ ਬੇਲੀ ਹੋਵੈ ਕੱਢ ਲਏ ਅੰਤੀ ਵਾਰ।'

ਦਾ ਆਸਰਾ ਲਿਆ ਤੇ ਦਸਮੇਸ ਜੀ ਦਾ ਮੁਖਵਾਕ



Sri Satguru Jagjit Singh Ji Elibrary NamdhariElibrary@gmail.com

ਚਿਤਾਰਕੇ* ਆਪਦਾ ਹੁਕਮ ਹੈ ਅਸੀਂ ਅਰਦਾਸ ਸੁਣ ਪੁਜਾਂਗੇ। ਬਹੁਤ ਛੇਤੀ ੦ਪੰਜ ਸਿੰਘ ਜੋੜ ਅਰਦਾਸ ਕੀਤੀ ਹੁਣ ਆਪ ਪ੍ਰਦੱਖ ਹੋ ਮਦਦ ਕਰੋ ਤਾਂ ਪਤ ਤੇ ਇਜ਼ਤ ਰਹਿੰਦੀ ਹੈ।

ਇਹ ਗੁਰੂ ਜੀ ਦਾ ਬਚਨ ਪੂਰਾ ਤਦ ਤਕ ਨਿਭਿਆ, ਜਦ ਤਕ ਆਪ ਦੇਹ ਕਰਕੇ ਜਗਤ ਤੇ ਰਹੇ ਤੇ ਇਹ ਨਿਯਮ ਹੈ ਭੀ ਦੇਹ ਹੁੰਦਿਆਂ ਤਕ ਹੀ ਦੇਹੀ ਨਿਭੌਣ ਵਾਲਾ, ਕਿਉਂਕਿ ਗੁਰਵਾਕ ਹੈ:--

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ।
ਕਾਰਜੁ ਦੇ ਸਵਾਰਿ ਸਤਿਗੁਰ ਸਚੁ ਸਾਖੀਐ।

ਵਾ, 'ਪ੍ਰਤੱਖ ਗੁਰੁ ਨਿਸਤਾਰੇ।' ਇਹ ਹੈ ਭੀ ਪ੍ਰਤੱਖ ਤੇ ਸਾਖੀ ਸਤਿਗੁਰ ਦੇ ਜੋਗ ਹੀ। ਅਰਥਾਤ ਸੰਕਟ ਤੋਂ ਨਿਸਤਾਰਾ ਕਰਨ ਲਈ ਪ੍ਰਤੱਖ ਗੁਰੂ ਦਾ ਸਾਖਿਆਤ ਰੂਪ ਹੀ ਚਲਦਾ ਆਇਆ ਹੈ। ਜੈਸਾ ਕਿ ਗੁਰੂ ਤੇਗ ਬਹਾਦਰ ਜੀ ਦਾ ਮੱਖਣ ਲਬਾਣੇ ਦਾ ਜਹਾਜ ਬੰਨੇ ਲਾਣਾਂ ਮੋਢਾ ਦੇ, ਤੇ ਗਰੰਥ ਸਾਹਿਬ ਜੀ ਦਾ ਬਿਆਸ ਵਿਚੋਂ ਤਦ

*ਇਸ ਅਰਦਾਸ ਕਰਨ ਦੇ ਹੁਕਮ ਦੀ ਗੁਰੂ ਜੀ ਵਲੋਂ ਪੁਸ਼ਟੀ ਲਈ ਸ੍ਰ: ਕਰਮ ਸਿੰਘ ਜੀ ਹਿਸਟੋਰੀਅਨ ਆਪਣੀ। ਬੰਦਾਂ ਬਹਾਦਰ ਕੌਣ ਸੀ। ੦ਨਾਮੀ ਪੁਸਤਕ ਵਿਚ ੧੨੬ ਪੰਨੇ ਤੇ ਲਿਖਦੇ ਹਨ। ਗੁਰੂ ਜੀ ਦਾ ਸਾਫ ਹੁਕਮ ਸੀ ਕਿ ਜਦ ਕੋਈ ਔਖ ਆਣ ਬਣੇ ਤਾਂ ਪੰਜ ਭੁਜੰਗੀ ਅਰਦਾਸ ਕਰਨ, ਮੈਂ ਉਸੇ ਵੇਲੇ ਸਹਾਇਤਾ ਲਈ ਪੁਜ ਜਾਵਾਂਗਾ।



Sri Satguru Jagjit Singh Ji Elibrary NamdhariElibrary@gmail.com

ਲਭਣਾਂ, ਜਦ ਸਾਖੀ ਸਤਿਗੁਰੂ ਤੇਗ ਬਹਾਦਰ ਜੀ ਦਾ ਨਾਮ ਅਰਦਾਸੇ ਵਿਚ ਲੈਣਾਂ। ਸੋ ਇਹ ਨਿਯਮ ਗੁਰੂ ਗੋਬਿੰਦ ਸਿੰਘ ਜੀ ਦੇ ਦੇਹ ਕਰ ਸਾਖਿਆਤ ਰਹਿਣ ਤਕ ਨਿਭਿਆ। ਪਾਠਕ ਇਸੇ ਪੁਸਤਕ ਵਿਚ ਕਈ ਥਾਂਈ ਪੜ੍ਹਗੇ।

ਜਦ ਨੱਥਾ ਸਿੰਘ ਸਿੰਘ ਪੰਜ ਜੋੜ ਨਿੰਮ੍ਰ ਹੋ ਪ੍ਰਤੀਤ ਕਰ ਗੁਰ ਬਚਨਾਂ ਤੇ ਅਰਦਾਸ ਕਰਾਈ।

ਗਿਆਨੀ ਜੀ ੭੧੫ ਪੰਨੇ ਪੰਥ ਪ੍ਰਕਾਸ ਤੇ ਲਿਖਦੇ ਹਨ:--

ਦੀਨ ਦਿਆਲ, ਬਿਰਦ ਸੰਭਾਲ, ਹਵੈ ਦਿਆਲ ਝੱਟ,
ਫੌਜ ਲੈ ਬਿਸਾਲ ਸੰਗ ਗੁਪਤੋਂ ਕੀ ਆਏ ਹੈਂ।
ਨੱਥਾ ਸਿੰਘ, ਆਦਕੈ ਸਿਦਕ ਵਾਰੇ ਸਿੰਘਨ ਕੋ,
ਦੀਓ ਹੈ ਦੀਦਾਰ ਗੁਰ ਧੀਰਜ ਧਰਾਏ ਹੈਂ।
ਤਾਹੀ ਸਮੇਂ ਤੁਮਕੋ ਸ਼ਹੀਦਨ ਗਿਰਾਏ ਮਾਰਿ,
ਗਿਲਜੇ ਲੁਠਾਏ ਧਰ ਲੋਟਤ ਮਹਾਏ ਹੈਂ।
ਦੌਰ ਗਏ ਸਤ੍ਰੂ ਅਵਤ੍ਰੂ ਅਗਤ੍ਰੂ ਹਵੈ,
ਭਿਆਨਕ ਸਰੂਪ ਜੋ ਸ਼ਹੀਦਨ ਦਿਖਾਏ ਹੈਂ।
ਪੰਚ ਸਿੰਘੋ ਆਗੇ ਯੋਂ ਪਚਾਸ ਭਾਗੇ ਸੋ ਅਭਾਗੇ,
ਲਾਗ ਜਿਮ ਇਜੜ ਬਘਿਆੜ ਕੇ ਅਗਾਰੀਐ।
ਮਾਰੈਂ ਸਿੰਘ ਤਰਵਾਰੇਂ ਸੋਊ ਨ ਉਭਾਰੈਂ ਹਾਥ,
ਨਾਥ ਕੇ ਪ੍ਰਤਾਪ ਤੇ ਫਤੇ ਥਵਈ ਭਾਰੀਐ।



Sri Satguru Jagjit Singh Ji Elibrary NamdhariElibrary@gmail.com

ਬਚੇ ਜੋਊ ਦੌਰ ਸੋ ਲਾਹੌਰ ਓਰ ਗਏ ਆਹਿ,
ਸੁਨ ਸਾਹ ਜਾਂਕੇ ਹਾਲ ਝਟ ਕੀਨ ਤਿਆਰੀਐ।
ਯਾਹੀ ਭੌਰ ਔਰ ਬਹੁ ਠੌਰਨ ਤੇ ਦੌਰ ਆਏ,
ਗਿਲਜੇ ਲਾਹੌਰ ਤਬ ਸਿੰਘਨ ਤੇ ਹਾਰੀਐ।
ਜਾਹਿ ਤਹਿਮੂਰ ਸਾਹਿ ਪਾਹ ਕਹਿਯੋ ਸਾਹਿ ਤਾਹਿ,
ਸਿੰਘਨ ਕੀ ਮਦਦ ਖੁਦਾਇ ਆਪ ਹੈ ਥਇਓ।

ਪਾਠਕ ਪੜ੍ਹ ਚੁਕੇ ਹਨ ਕਿ ਗੁਰੂ ਜੀ ਦਰਸਨ ਭੀ ਦਿਤਾ ਤੇ ਮਦਦ ਭੀ ਕੀਤੀ। ਇਸ ਗਲ ਦੀ ਹੋਰ ਪੁਸਟੀ ਪਾਠਕ ਅਗੇ ਇਸੇ ਪੁਸਤਕ ਵਿਚ ਪੜ੍ਹਨਗੇ ਕਿ ਗੁਰੂ ਜੀ ਕਈ ਕਈ ਦਿਨ ਨਾਭਿਓਂ ਕਿਤੇ ਜਾਇਆ ਭੀ ਕਰਦੇ ਸਨ ਸਣੇ ਸਿੰਘਾਂ ਤੇ ਓਹਨਾਂ ਪਾਸ ਗੁਪਤ ਸਿੰਘ ਬਹੁਤ ਔਂਦੇ ਤੇ ਜਾਂਦੇ ਰਹਿੰਦੇ ਸੀ।

ਮਕਿਓਂ ਪਲਾਂ ਵਿਚ ਪੰਜਾਬ ਪਹੁੰਚਨ ਵਾਲੇ ਨੂੰ ਨਾਭਿਓਂ ਸਿਆਲ ਕੋਟ ਆਪਣੇ ਸਿੰਘ ਹਾਜਰ ਤੇ ਗੁਪਤ ਸ਼ਹੀਦ ਲੈ ਕੋਈ ਦੂਰ ਨਹੀਂ ਸੀ ਪਹੁੰਚਨਾਂ। ਅੰਤਰਯਾਮੀ ਸਮਰਥ ਸਤਿਗੁਰੂ ਜੀ ਨੂੰ ਨ ਨਾਭਿਓਂ ਹਜਰੋਂ ਜਾਣਾਂ ਹੀ ਦੂਰ ਸੀ ਕਾਬਲ ਪਸ਼ੌਰ ਦਾ, ਗੁਰੂ ਜੀ ਦਾ ਜਾਣਾਂ ਅਗੇ ਪਾਠਕ ਪੜ੍ਹ ਹੀ ਆਏ ਹਨ, ਹਜਰੋ ਗੁਰੂ ਬਾਲਕ ਸਿੰਘ ਜੀ ਨੂੰ ਜਾ ਦਰਸ਼ਨ ਦੇਣੇ ਅਗੇ ਇਸੇ ਪੁਸਤਕ ਵਿਚ ਪੜ੍ਹਨਗੇ।

ਫੇਰ ਗਿਆਨੀ ਜੀ ਦਰਸਨ ਦੇਣ ਦੀ ਤਸਦੀਕ ਲਈ ਲਿਖਦੇ ਹਨ:--



Sri Satguru Jagjit Singh Ji Elibrary NamdhariElibrary@gmail.com

ਚੌਪਈ:--

ਜ਼ਖਮੀ ਹੋਏ ਸਿੰਘ ਜਬ ਗੌਰੇ।
ਗਿਰਿਓ ਸਨਮੁਖ ਸ਼ੰਗੀ ਔਰੇ।
ਕਿਲੇ ਮਾਹਿ ਲੈ ਗਏ ਉਠਾਈ।
ਇਤੇ ਫਤੇ ਜਿਮ ਰਣ ਮੈ ਪਾਈ।
ਨਬਾ ਸਿੰਘ ਸਭ ਜਾਏ ਸੁਨਾਈ।
ਜਿਮ ਗੁਰ ਦਸਮ ਦਰਸ ਦੀਓ ਆਈ।
ਪੀਛੇ ਸੋ ਭੀ ਹਮ ਕਹੇ ਆਏ।
ਸੁਨ ਸਿੰਘ ਭਇਓ ਪ੍ਰਮੋਦ ਮਹਾਏ।

ਜੋ ਦਿਆਲ ਸਿੰਘ ਅਜੇ ਮਲਮ ਪਟੀ ਕਾਰਨ ਜਿਉਂਦਾ ਸੀ, ਉਸ ਇਹ ਸਮਾਂ ਜਿਤ ਤੇ ਗੁਰੂ ਜੀ ਦੇ ਦਰਸਨ ਦੇਣ ਦਾ ਸੁਣ ਗੁਰ ਮੂਰਤ ਧਿਆਨ ਧਾਰ ਹੁਣ ਚੜਨਾਂ ਹੀ ਚੰਗਾ ਜਾਣਿਆਂ ਤਾਂ:--

ਮੱਲਮ ਪਟੀ ਸਭ ਹਟੈ ਹੈ।
ਕਰ ਇਸ਼ਨਾਨ ਕੁਸਾਸਨ ਕੈ ਕੈ।
ਜਪ ਜਪ ਜਾਪ ਅਨੰਦ ਪਢੈ ਹੈ।
ਤਿਨ ਜਿਉ ਤਨ ਤਜ ਗਯੋ ਚਢੈ ਹੈ।
ਜਿਹ ਦਰਬਾਰ ਆਦ ਗੁਰ ਕੇਰਾ।
ਹੈ ਬਾਬੇ ਕੀ ਬੇਰ ਉਜੈਰਾ।
ਦਿਆਲ ਸਿੰਘ ਕੋ ਤਹਿ ਸਸਕਾਰਾ।
ਮਿਲ ਸਿੰਘਨ ਯੁਤਿ ਬਿਧੀ ਉਦਾਰਾ।

ਪਾਠਕ ਪੜ ਚੁਕੇ ਹਨ ਕਿ ਫਟੜ ਹੋਏ, ਦਿਆਲ



Sri Satguru Jagjit Singh Ji Elibrary NamdhariElibrary@gmail.com

ਸਿੰਘ ਭਰਾਨੂੰ ਹੋਰਨਾਂ ਸਿੰਘਾਂ ਨੂੰ ਨਥਾ ਸਿੰਘ ਜੀ ਦਾ ਦਸਮ ਜੀ ਦਾ ਦਰਸਨ ਦੇਣਾ ਤੇ ਫੌਜ ਸਣੇ ਆ ਫਤੇ ਦਵਾਣੀ ਦਸੀ ਤਾਂ ਦਿਆਲ ਸਿੰਘ ਜੀ ਨੇ ਮਲਮ ਪਟੀ ਵਲੋਂ ਧਿਆਨ ਟਾ ਇਸ਼ਨਾਨ ਕਰ ਬਾਣੀਆਂ ਪੜ ਸਰੀਰ ਤਿਆਗਿਆ। ਅਰਥਾਤ ਮਹਾਨ ਖੁਸ਼ੀ ਮੰਨੀਂ ਤੇ ਸਫਲ ਸਮਾਂ ਚੜਾਈ ਦਾ ਜਾਣ ਚੜੇ।

ਗਿਆਨੀ ਜੀ ਏਹਨਾਂ ਦੀ ਬਾਬਤ ਬਹੁਤ ਚੰਗਾ ਕੁਝ ਲਿਖ, ਜੋ ਮਹਾਰਾਜ ਰਣਜੀਤ ਸਿੰਘ ਵਲੋਂ ਇਸ ਨੱਥਾ ਸਿੰਘ ਜੀ ਹੋਰਾਂ ਨਾਲ ਵਰਤਾਉ ਰਖਦੇ ਸੀ ਕਿਹਾ ਕਰਦੇ ਸੀ। ਉਹ ਲਿਖਕੇ ਤੇ ਕਹਿੰਦੇ ਹਨ ਸਗੋਂ ਮਹਾਰਾਜ ਜੀ ਏਨਾਂ ਦਾ ਕਿਹਾ ਮੰਨਦੇ ਰਹੇ ਹਨ।

ਸ੍ਰੀ ਰਣਜੀਤ ਮ੍ਰਗੇਸ ਬਹਾਦਰ।
ਮਾਨਤ ਰਹੇ ਤਿਨਹਿ ਨਿਤ ਸਾਦਰ।
ਕਈ ਬਾਰ ਮੱਧ ਦਰਬਾਰੈ।
ਕਹਿਯੋ ਆਪ ਖੁਦ ਹੀ ਸਰਕਾਰੈ।
ਨਥਾ ਸਿੰਘ ਬਾਬੇ ਸਮ ਕਰਨੀ।
ਕਰੀ ਨ ਬਹੁਤਿਉ ਆਗੇ ਕਰਨੀ।
ਇਨ੍ਹੀ ਜੈਸਿਉ ਕੇ ਪ੍ਰਤਾਪ ਤੇ।
ਰਾਜ ਕਰਤ ਹੈ ਹਮ ਅਮਾਪ ਤੇ।
ਮਹਾਰਾਜ ਮਹਿਮਾਂ ਇਨ ਕੇਰੀ।
ਅਧਕੈ ਅਧਿਕ ਕਰੀ ਕਈ ਬੇਰੀ।
ਹਾਜਰੀਨ ਕਰਤੇ ਤਸਦੀਕੈ।
ਸੁਨਤੇ ਜਿਮ ਤਿਮ ਪਿਖਤੇ ਨੀਕੈ।

Sri Satguru Jagjit Singh Ji Elibrary NamdhariElibrary@gmail.com

ਭਾਵ:-ਹਾਜਰ ਹੋਣ ਵਾਲੇ ਸਭ ਨਥਾ ਸਿੰਘ ਜੀ ਦੇ ਉਪਰ ਲਿਖੇ ਪ੍ਰਸੰਗ ਦੀ ਗੁਰੂ ਜੀ ਦੇ ਦਰਸਨ ਦੇਣ ਤੇ ਫਤੇ ਜੰਗ ਵਿਚ ਦਵਾਨ ਆਣ ਦੀ ਤਸਦੀਕ ਕਰਦੇ ਸੀ ਤੇ ਕਹਿੰਦੇ ਸੀ ਠੀਕ ਇਵੇਂ ਹੀ ਹੋਇਆ ਸੀ।

ਗਿਆਨੀ ਗਿਆਨ ਜੀ ਬਾਬਤ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਜੋ ੨੦੧੫ ਦੇ ਬਸੰਤ ਨੰਬਰ ਵਿਚ ੧੧ ਪੰਨੇ ਤੇ ਲਿਖਿਆ ਹੈ ਕਿ ਗਿਆਨੀ ਜੀ ਦੀ ਉਹ ਇਕ ਮਹਾਨ ਹਸਤੀ ਹੈ। ਜਿਨਾਂ ਨੇ ਸਿਖ ਇਤਿਹਾਸ ਨੂੰ ਊੜੇ ਤੋਂ ਲੈ ੜਾੜੇ ਤਕ ਕ੍ਰਮ ਬਧ ਕੀਤਾ ਹੈ। ਲਿਖਿਆ ਹੈ, ਜੋ ਬਿਲਕੁਲ ਠੀਕ ਹੈ। ਮੈਨੂੰ ਅਫਸੋਸ ਭਰੇ ਮਨ ਨਾਲ ਕਹਿਣਾ ਪੈਂਦਾ ਹੈ, ਜੋ ਸਿੰਘ ਸਭਾ ਐਸੇ ਉਦਮੀ, ਖੋਜੀ ਤੇ ਉਦਾਰ ਲੇਖਕਾਂ ਨੂੰ ਘੁਟ ਦੱਬ ਰੋਕ ਨ ਰਖਦੀ ਤਾਂ ਸਾਨੂੰ ਹੋਰ ਬਹੁਤ ਕੁਝ ਇਤਿਹਾਸ ਦਾ ਹਿਸਾ ਜੋ ਨਹੀਂ ਹੁਣ ਮਿਲ ਰਿਹਾ ਤਦੋਂ ਇਹ ਭਾਲ ਮਿਹਨਤ ਕਰ ਮੁਹੱਯਾ ਕਰ ਦੇਂਦੇ।

ਮੈਂ ਪਾਠਕਾਂ ਅਗੇ ਅਰਜ ਕਰਦਾ ਹਾਂ, ਉਹ ਹਰ ਪੁਸਤਕ ਨੂੰ ਪੜਚੋਲ ਦੀ ਨਿਗਾਹ ਨਾਲ ਪੜ ਉਸਦੇ ਸਿਟੇ ਤੇ ਪੁਜ ਜਰੂਰ ਜੋ ਤੁਹਾਡਾ ਮਨ ਬਣੇ ਉਸਦੀ ਵਰਤੋਂ ਕਰੋਂ।

ਜੋ ਗਿਆਨੀ ਜੀ ਨੇ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਬਾਬਤ ਸਿੰਘ ਸਭਾ ਦੇ ਸਾਥ ਵਿਚ ਰਹਿੰਦਿਆ ਲਿਖਿਆ ਹੈ, ਉਹ ਪੰਥ ਪ੍ਰਕਾਸ ਤੇ



Sri Satguru Jagjit Singh Ji Elibrary NamdhariElibrary@gmail.com

ਹੋਰ ਨਾਮਧਾਰੀ ਇਤਿਹਾਸ ਦੀਆਂ ਲਿਖਤਾਂ ਤੋਂ ਮਿਲਦਾ ਹੈ ਕੁਝ ਆਪ ਇਸੇ ਪੁਸਤਕ ਵਿਚ ਅਗੇ ਜਾਕੇ ਭੀ 'ਆਲਿਮ' ਜੀ ਤੇ 'ਚਕ੍ਰਵਰਤੀ' ਜੀ ਦੇ ਲਿਖਣ ਦੇ ਉਦਮ ਵਿਚ ਪੜ੍ਹੋਗੇ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਨਿਕ ਕੌਤਕੀ। ਜਿਨਾਂ ਆਪਣਾ ਗੁਪਤ ਇਤਿਹਾਸ ਗਿਆਨੀ ਜੀਜੇਹੇ ਸੇਵਕਾਂ ਤੋਂ ਪ੍ਰੇਰਨਾਂ ਦੇਲਖਵਾਇਆ ਹੈ, ਸਿੰਘ ਸਭਾ ਦੇ ਰੋਕਦਿਆਂ।

ਹੁਣ ਅਸੀਂ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਛਪ ਚੁਕੀ ਲਿਖਤ ਇਸੇ ਸਬੰਧ ਦੀ ਅਰਥਾਤ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨਲਿਖਦੇ ਹਾਂ।

ਜਦ ਮੈਂ (ਅਸੀਂ) ਬਹੁ ਵਚਨ ਆਪਨੂੰ ਲਿਖਦਾ ਹਾਂ, ਤਦੋਂ ਮਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪ੍ਰਾਪਤੀ ਹੋਈ ਤੇ ਸੰਤ ਨਿਧਾਨ ਸਿੰਘ ਜੀ (ਆਲਿਮ) ਤੇ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਦੀਆਂ ਲਿਖਤਾਂ ਦਾ ਆਸ਼ਾ ਸੁਰਤ ਵਿਚ ਵਸਿਆ ਹੁੰਦਾਏ। ਖਾਸਕਰ ਸੰਤ ਇੰਦਰ ਸਿੰਘ ਜੀ ਦਾ ਆਸ਼ਾ ਜਿਨਾਂ ਦੀ ਪ੍ਰੇਰਨਾਂ ਤੋਂ ਮੈਂ ਇਹ ਕੁਝ ਲਿਖਨ ਜੋਗ ਹੋਇਆ ਉਹਨਾਂ ਦਾ ਭੀ ਨਾਲ ਸਾਥ ਹੁੰਦਾ ਏ ਤਾਂਹੀ ਮੈਂ ਅਸੀਂ ਲਿਖਦਾ ਹਾਂ।

ਤੇ ਜਦ ਮੇਰੀ ਆਪਣੀ ਸੋਝੀ ਅਨਭਵੀ ਤੇ ਗਰੰਥਾਂ ਦੀ ਖੋਜਦਾ ਜਾਵੇ ਧਿਆਨ ਹੁੰਦਾ ਏ ਤਾਂ ਮੈਂ ਖੁਦ ਨੂੰ ਮੈਂ ਹੀ ਲਿਖਦਾ ਹਾਂ। ਇਹ ਇਸ ਲਈ ਵੇਰਵਾ ਦਿਤਾ ਹੈ ਕਿ ਪਾਠਕਾਂ ਨੂੰ (ਅਸੀਂ) ਤੇ ਮੈਂ ਤੋਂ ਸੋਚ ਨ ਉਪਜੇ।



Sri Satguru Jagjit Singh Ji Elibrary NamdhariElibrary@gmail.com

ਸ੍ਰ. ਕਾਨ੍ਹ ਸਿੰਘ ਜੀ ਨਾਭਾ ਇਹ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਸ੍ਰ: ਹੀਰਾ ਸਿੰਘ ਜੀ 'ਦਰਦ' ਐਡੀਟਰ ਫੁਲਵਾੜੀ ਰਸਾਲਾ ਮਹਾਵਾਰ ਜੀ ਦੀ ਦਰਖਾਸਤ ਦੇ ਲਿਖਣ ਜੋਗ ਦੇਂਦੇ ਹਨ। ਜੋ ਇਹ ਸਭ ਅਗੇ ਪਾਠਕ ਪੜ੍ਹਨਗੇ। ਮੈਂ ਇਹ ਹੁਣੇ ਹੀ ਦੱਸ ਦੇਣਾਂ ਚਾਹੁੰਦਾ ਹਾਂ ਥੋੜਾ ਜਿਹਾ ਕਿ ਗੁਰੂ ਜੀ ਦਾ (ਅਜਾਪਾਲ ਸਿੰਘ ਨਾਮ) ਕਾਨ੍ਹ ਸਿੰਘ ਜੀ ਆਪਣੇ ਵਲੋਂ ਤੇ ਕੁਝ ਗੁਰਮੁਖਾਂ ਗੁਰੂ ਜੀ ਦੇ ਜਾਣੂਆਂ ਵਲੋਂ ਲਿਆ ਸੀ। ਗੁਰੂ ਜੀ ਤਾਂ ਗੁਰੂ ਸਿੰਘ ਹੀ ਬੋਲਦੇ ਸੀ ਤੇ ਮੈਂ ਗੁਰੂ ਸਿੰਘ ਦੇ ਬਚਨ ਵਿਚੋਂ ਹੀ ਗੁਰੂ ਜੀ ਦਾ ਸਾਰਾ ਨਾਮ ਸਿਧ ਕਰਾਂਗਾ। ਇਹ ਅਗੇ ਜਾਕੇ ਖੁਲਾਸਾ ਇਸੇ ਪੁਸਤਕ ਵਿਚ ਪਾਠਕ ਪੜ੍ਹਨਗੇ।

## ਇਤਿਹਾਸ ਦੇ ਅਣਲਿਖੇ ਪਤਰੇ

ਫਗਣ-ਚੇਤਰ ਸੰਮਤ ਬਿਕ੍ਰਮੀ ੧੯੮੩-ਨਾ: ੪੫੮ ਮਾਰਚ ੧੯੨੭ ਫੁਲਵਾੜੀ ਜਿਲਦ ਤੀਜੀ। ਅੰਕ ੫ (੨੭੩ ਅੰਗ) ਲੇਖਕ ਸ੍ਰੀਮਾਨ ਵਿਦਿਆ ਭੂਸ਼ਨ ਸਰਦਾਰ ਕਾਨ੍ਹ ਸਿੰਘ ਜੀ ਨਾਭਾ।

ਮਹਾਂ ਪੁਰਖ ਬਾਬਾ *ਅਜਾਪਾਲ ਸਿੰਘ ਸਾਹਿਬ ਜੀ ਇਤਿਹਾਸ ਦੇ ਅਣਲਿਖੇ ਪੱਤਰੇ।

---

*ਬਾਬਾ ਸਰੂਪ ਸਿੰਘ ਜੀ ਇਸ ਨਾਉਂ ਦਾ(ਭਾਵ) ਅਰਥ ਇਹ ਕਰਦੇ ਹੁੰਦੇ ਸੀ ਕਿ ਅਜਾ(ਦੀਨਾਂ) ਦੀ ਪਾਲਨਾਂ ਕਰਨ ਵਾਲੇ।



Sri Satguru Jagjit Singh Ji Elibrary NamdhariElibrary@gmail.com

# ਅੰਗ ੧

ਮਹਾਂ ਪ੍ਰਤਾਪੀ ਤੇਜ ਪੁੰਜ ਬਾਬਾ ਅਜਾਪਾਲ ਸਿੰਘ ਜੀ ਸਾਹਿਬ ਕੌਣ ਸਨ। ਕਿਸ ਵੰਸ ਅਤੇ ਨਗਰ ਵਿਚ ਜਨਮੇ ਇਸਦਾ ਕੁਝ ਪਤਾ ਨਹੀਂ। ਉਹਨਾਂ ਦੀ ਜੋ ਕਥਾ ਮੈਨੂੰ ਮਾਨ ਜੋਗ (੧)ਪਿਤਾ ਜੀ ਨੇ ਬਹੁਤ ਵਰ੍ਹੇ ਹੋਏ ਨੋਟ ਕਰਾਈ ਸੀ, ਉਹ ਗਿਆਨੀ ਹੀਰਾ ਸਿੰਘ ਜੀ (ਦਰਦ) ਦੀ ਦਰਖਾਸਤ ਪਰ ਪਾਠਕਾਂ ਦੀ ਭੇਟਾ ਕਰਦਾ ਹਾਂ।

## ਸਰੀਰ ਦੀ ਬਨਾਵਟ

ਬਾਬਾ ਜੀ ਦਾ ਕੱਦ ਨ ਮਧਰਾ ਸੀ ਨ ਭਾਰਾ ਸੀ। ਸਰੀਰ ਨ ਭਾਰੀ ਸੀ ਨ ਪਤਲਾ ਸੀ। ਅੰਗ ਵਡੇ ਸਡੌਲ ਅਤੇ ਸੁੰਦਰ ਸਨ। ਰੰਗ ਗੋਰਾ, ਚੇਹਰਾ ਪ੍ਰਕਾਸ਼ ਅਤੇ ਪ੍ਰਭਾਵ ਵਾਲਾ ਸੀ। ਚਿੱਟਾ ਅਤੇ ਚਮਕੀਲਾ ਦਾੜ੍ਹਾ ਨਾਭੀ ਤੀਕ ਲੰਮਾਂ ਪਰ ਵਿਰਲਾ ਸੀ। ਨੇਤ੍ਰ ਵਡੇ ਖਾਸ ਜੋਤਿ ਰਖਦੇ ਸਨ। ਨੱਕ ਦਰਮਿਆਨੇ ਕੱਦ ਦਾ ਤਿਖਾ ਸੀ।

## ਲਿਬਾਸ

ਗੋਡੇ ਤੋਂ ਦੋ ਉਂਗਲ ਉੱਚਾ ਕਛਹਿਰਾ, ਕੱਛ ਤੋਂ ਚਾਰ ਉਂਗਲ ਉੱਚੀ ਚਿੱਟੀ ਕੁੜਤੀ, ਸੀਸ ਉਤੇ ਸਫੈਦ ਗੁਰਮੁਖੀ ਦਸਤਾਰਾ, ਗਾਤਰੇ ਸ੍ਰੀ ਸਾਹਿਬ, ਅਤੇ ਹੱਥ ਸਰਵ-ਲੋਹ ਦਾ ਤੀਰ, ਕਦੇ ਗੁਲੇਲ਼ ਰਖਦੇ ਸਨ। ਇਕ ਚਿੱਟਾ

---

(੧)ਬਾਬਾ ਨਰਾਇਣ ਸਿੰਘ ਜੀ ਸਾਹਿਬ।



Sri Satguru Jagjit Singh Ji Elibrary NamdhariElibrary@gmail.com

ਰੁਮਾਲ ਆਪਦੇ ਹਰ ਵੇਲੇ ਮੁਖ ਉਪਰ ਵਿਲੇ ਢਾਠੇਦੀ ਤਰਾਂ ਬੱਧਾ ਰਹਿੰਦਾ ਸੀ। ਜਿਸਤੋਂ ਮੁਛਹਿਰਿਆਂ ਸਮੇਤ ਮੁਖ ਅਰ ਅੱਧਾ ਦਾੜ੍ਹਾ ਢੱਕਿਆ ਰਹਿੰਦਾ ਸੀ।

## ਸ਼ੁਗਲ

ਇਕਾਂਤ ਵਾਸ ਕਰਕੇ ਨਾਮ ਸਿਮਰਨ ਵਿਚ ਲਿਵਲੀਨ ਰਹਿੰਦੇ ਸਨ। ਘੋੜੇ ਅਰ ਸ਼ਸਤ੍ਰਾਂ ਨਾਲ ਖਾਸ ਪਿਆਰ ਸੀ। ਜਿਸ ਸੇਵਕ ਨੂੰ ਡੇਰੇ ਰਹਿਣ ਦੀ ਆਗਿਆ ਹੁੰਦੀ। ਉਸਨੂੰ ਗੁਰ ਬਾਣੀ ਕੰਠ ਕਰਨ ਅਤੇ ਸ਼ਸਤ੍ਰ ਵਿਦਿਆ ਤੇ ਅਭਿਆਸ ਵਿਚ ਲਾਇਆ ਜਾਂਦਾ ਸੀ। ਨਿੰਮ, ਪਿਪਲ, ਵੜ ਆਦਿਕ ਦਰਖਤ ਬਹੁਤ ਲਗਵਾਂਦੇ। ਜੋ ਉਹਨਾਂ ਵਿਚ ਪਾਣੀ ਪਾਉਂਦਾ ਉਸਤੇ ਵਡੇ ਪ੍ਰਸੰਨ ਹੁੰਦੇ। ਹੁਣ ਭੀ ਓਹਨਾਂ ਦੇ ਲਗਵਾਏ ਕਈ ਦਰਖਤ ਗੁਰ ਦੁਆਰੇ ਦੇ ਹਾਤੇ ਅੰਦਰ ਵੇਖੇ ਜਾਂਦੇ ਹਨ। ਬਾਬਾ ਜੀ ਬਿਰਛ ਕੱਟਨ ਦੇ ਬਹੁਤ ਵਿਰੋਧੀ ਸਨ। ਓਹਨਾਂ ਨੇ ਇਕ ਦਿਨ ਸੇਵਕਾਂ ਨੂੰ ਮਕਾਨ ਲਈ ਕਾਠ ਦੀ ਜਰੂਰਤ ਵੇਖਕੇ ਹੁਕਮ ਦਿਤਾ ਸੀ ਕਿ ਇਸਦੇ ਥਾਂ ਦੋ ਦੋ ਦਰਖਤ ਲਾਕੇ ਜਰੂਰਤ ਅਨੁਸਾਰ ਕੱਟ ਲਉ। ਇਸ ਹੁਕਮ ਤੇ ਅਜੇਹਾ ਅਮਲ ਹੋਇਆ ਕਿ ਅਗੋਂ ਨੂੰ ਦੋ ਬਿਰਛ ਲਾਏ ਬਿਨਾਂ ਕੋਈ ਦਰਖਤ ਨਹੀਂ ਕੱਟਦਾ ਸੀ। ਕਦੇ ਕਦੇ ਰਹਿਰਾਸ ਦੇ ਪਾਠ ਪਿਛੋਂ ਬਾਬਾ ਸਾਹਿਬ ਨੌਬਤ ਬਜਾਉਣੀ ਅਰੰਭਦੇ ਅਤੇ ਪਹਿ ਫੁਟਨ ਤੀਕ ਅਖੰਡ ਵਜਾਇਆ ਕਰਦੇ।



Sri Satguru Jagjit Singh Ji Elibrary NamdhariElibrary@gmail.com

ਨੌਬਤ ਦਾ ਅਵਾਜ ਭੀ ਸਾਧਾਰਨ ਨਹੀਂ ਸੀ । ਸਗੋਂ ਲੈ ਤਾਰ ਨਾਲ ਮਿਲੇ ਮ੍ਰਿਦੰਗ ਦੇ ਬੋਲਾਂ ਵਾਂਗ ਬਹੁਤ ਹੀ ਮਨ ਮੋਹਣ ਵਾਲਾ ਹੁੰਦਾ ਸੀ। ( ਬੋਲੀ ) ਆਪਦੀ ਬੋਲੀ ਹਿੰਦੀ ਮਿਲੀ ਪੰਜਾਬੀ ਸੀ। ਸੁਰ ਵੱਡਾ ਤੇ ਗੰਭੀਰ ਅਤੇ ਮਿਠਾ ਸੀ। ਅਰ ਗੁਰੂ ਸਿੰਘ* ਜੀ ਸ਼ਬਦ ਬੋਲਨ ਵਿਚ ਬਹੁਤ ਵਰਤਿਆ ਕਰਦੇ ਸਨ। ਜੈਸੇ:-ਗੁਰੂ ਸਿੰਘ ਜੀ ਦਾ ਇਹ ਹੁਕਮ ਹੈ। ਗੁਰੂ ਸਿੰਘ ਜੀ ਨੇ ਇਹ ਹੁਕਮ ਦਿਤਾ ਹੈ। ਗੁਰੂ ਸਿੰਘ ਜੀ ਮਨਮਤੀਆਂ ਨੂੰ ਸੋਧਨਗੇ। ਜੋ ਗੁਰੂ ਸਿੰਘ ਜੀ ਦੀ ਰਹਿਤ ਧਾਰੇਗਾ ਉਹ ਲੋਕ ਸੁਖੀ ਪਰਲੋਕ ਸੁਹੇਲਾ ਹੋਊਗਾ ਆਦਿ ਬਾਬਾ ਜੀ ਦੇ ਕੁਝ ਸੰਕੇਤ ਕੀਤੇ ਬੋਲੇ ਭੀ ਸਨ। ਜਿਨਾਂ ਨੂੰ ਪੰਜਾਂ ਸਿੰਘਾਂ ਤੋਂ ਛੁਟ ਹੋਰ ਕੋਈ ਸਰੋਤਾ ਨਹੀਂ ਸਮਝ ਸਕਦਾ ਸੀ।

## ਪੰਜ ਗੁਰਮੁਖ ਸੇਵਕ

ਬਾਬਾ ਜੀ ਦੇ ਨਿਕਟ ਵਰਤੀ ਪੰਜ ਸਿੰਘ, ਜਿਨਾਂ ਦਾ ਅਸਲ ਨਾਉਂ ਥਾਉਂ ਸਾਨੂੰ ਮਲੂਮ ਨਹੀਂ । ਅਰ ਜੋ ਸੰਕੇਤ ਕੀਤੇ ਨਾਵਾਂ ਤੋਂ ਬੁਲਾਏ ਜਾਂਦੇ ਸਨ। ਹਰ ਵੇਲੇ ਮਕਾਨ ਅੱਗੇ ਵਾਰੋਵਾਰ ਹਾਜਰ ਰਹਿੰਦੇ ਸਨ।

ਇਹ ਗੁਰਬਾਣੀ ਦੇ ਰਸੀਏ ਰਹਿਤ ਦੇ ਪੂਰੇ ਸ਼ਸਤ੍ਰ ਧਾਰੀ ਆਲਸ ਰਹਿਤ ਸਿੰਘ ਸਨ। ਘੋੜੇ ਅਰ ਸ਼ਸਤ੍ਰਾਂ

---

*:—ਬਾਬਾ ਸਾਹਿਬ ਇਹ ਸ਼ਬਦ ਤ੍ਰਿਤੀਆ ਪੁਰਖ ਲਈ ਵਰਤਦੇ ਸਨ ਭਾਵ ਦਸਮੇਸ਼ ਤੋਂ ਹੈ।



Sri Satguru Jagjit Singh Ji Elibrary NamdhariElibrary@gmail.com

ਦੀ ਸਾਰ ਲੈਣੀ ਲੰਗਰ ਸਜੌਣਾਂ, ਗੁਰਬਾਣੀ ਦਾ ਪ੍ਰਚਾਰ ਕਰਨਾਂ ਸ਼ਸਤ੍ਰ ਵਿਦਿਯਾ ਦਾ ਅਭਿਆਸ ਕਰਨਾਂ ਅਤੇ ਹੋਰਨਾਂ ਨੂੰ ਸਖਾਉਣੀ ਇਹਨਾਂ ਦਾ ਕੰਮ ਸੀ।

ਬਾਬਾ ਸਰੂਪ ਸਿੰਘ ਜੀ ਦੇ ਵੇਖਦੇ ਇਹਨਾਂ ਵਿਚੋਂ ਦੋ ਸਿੰਘਾਂ ਦਾ ਚਲਾਣਾਂ ਹੋ ਗਿਆ। ਅਰ ਇਕ ਦਾ ਤਬਾਦਲਾ ਪਰ ਦੋ ਦਿਨ ਭੀ ਨਹੀਂ ਪੈਂਦੇ ਰਹੇ ਕਿ ਪਹਿਲੇ ਦੀ ਥਾਂ ਦੂਜਾ ਹਾਜਰ ਹੋ ਜਾਂਦਾ ਰਹਿਆ। ਇਨ੍ਹਾਂ ਪੰਜਾਂ ਤੋਂ ਛੁਟ ਇਕ ਬਿਰਧ ਮਾਈ ਜਿਸਦਾ ਅਸਲ ਨਾਉਂ ਭਾਵੇਂ ਕੁਛ ਹੋਵੇ। ਪਰ ਸੇਂਢਾ ਨਾਉਂ ਤੋਂ ਸਦੀਂਦੀ ਸੀ। ਮਰਦਾਵੇਂ ਲਿਬਾਸ ਵਿਚ ਸ੍ਰੀ ਸਾਹਿਬ ਪਹਿਨੇ ਹੋਏ ਡਿਉਡੀ ਅਗੇ ਦਰਵਾਨ ਦੀ ਥਾਂ ਰਹਿਆ ਕਰਦੀਸੀ। ਪੰਜਾਂ ਸਿੰਘਾਂ ਤੋਂ ਬਿਨਾਂ ਇਹ ਕਿਸੇ ਨੂੰ ਬਾਬਾ ਸਾਹਿਬ ਦੇ ਖਾਸ ਹੁਕਮ ਬਿਨਾਂ ਦਰ ਅੰਦਰ ਦਾਖਲ ਹੋਣ ਦੀ ਆਗਿਆ ਨਹੀਂ ਦਿੰਦੀ ਸੀ, ਇਸ ਮਾਈ ਦਾ ਪ੍ਰਸੰਗ ਅਗੇ ਪੜ੍ਹੋਗੇ।

## ਨਿਰਵਾਹ

ਲੰਗਰ ਦੀ ਰਸਦ, ਸੇਵਕਾਂ ਲਈ ਵਸਤਰ, ਘੋੜਿਆਂ ਵਾਸਤੇ ਰਾਤਬ ਅਤੇ ਦਾਣਾਂ, ਸਿਕਲੀਗਰਾਂ ਦੀ ਨੌਕਰੀ ਆਦਿ ਦਾ ਖਰਚ ਇਕ ਸਿਖ ਜਿਸਨੂੰ 'ਬਾਘਰਾ ਸਿੰਘ' ਨਾਉਂ ਤੋਂ ਸਦਿਆ ਜਾਂਦਾ ਸੀ ਕਰਦਾ ਸੀ। ਓਸਨੂੰ ਮਾਇਆ ਕਿਥੋਂ ਮਿਲਦੀ, ਇਸਦਾ ਕਿਸੇ ਨੂੰ ਕੁਛ ਪਤਾ ਨਹੀਂ।



Sri Satguru Jagjit Singh Ji Elibrary NamdhariElibrary@gmail.com

## ਸੇਵਕ

ਬਾਬਾ ਜੀ ਦੇ ਪਿਆਰੇ ਸੇਵਕ ਜਿਨਾਂ ਨੂੰ ਝਿੜੀ ਅੰਦਰ ਰਹਿਣ ਦੀ ਆਗਿਆ ਸੀ। ਬਾਬਾ ਸਰੂਪ ਸਿੰਘ ਜੀ, ਭਾਈ ਰਤਨ ਸਿੰਘ ਜੀ, ਭਾਈ ਸੁਖਾ ਸਿੰਘ ਜੀ, ਫੂਲਵੰਸ਼ ਦੇ ਪਰੋਹਿਤ ਸਿੰਘ ਧਰਮ ਧਾਰੀ ਬਾਘ ਸਿੰਘ ਜੀ, ਭਾਈ ਕੇਸਰਾ ਸਿੰਘ ਜੀ ਆਦਿਕ ਕਈ ਸਨ ਜੋ ਆਪੋ ਵਿਚੀ ਮਿਲ ਸਤਿ-ਸੰਗ ਕਰਦੇ। ਪਰ ਏਹਨਾਂ ਨੂੰ ਬਾਬਾ ਸਾਹਿਬ ਦੇ ਮਕਾਨ ਅੰਦਰ ਰਹਿਣ ਦੀ ਆਗਿਆ ਨਹੀਂ ਸੀ। ਕੁਛ ਦੂਰ ਝਿੜੀ ਵਿਚ ਕੁਟੀਆ ਬਣਾਕੇ ਰਹਿਆ ਕਰਦੇ ਸਨ, ਬਾਬਾ ਸਰੂਪ ਸਿੰਘ ਜੀ, ਭਾਈ ਸੁਖਾ ਸਿੰਘ ਜੀ ਅਤੇ ਕੇਸਰਾ ਸਿੰਘ ਜੀ ਨੂੰ ਕੁਛ ਵਰ੍ਹੇ ਸੇਵਾ ਕਰਨ ਪਿਛੋਂ ਆਗਿਆ ਹੋ ਗਈ ਸੀ ਕਿ ਉਹ ਖਾਸ ਵੇਲੇ ਚੁਬਾਰੇ ਜਾਕੇ ਬਾਬਾ ਸਾਹਿਬ ਦਾ ਦਰਸ਼ਨ ਅਤੇ ਪ੍ਰਾਰਥਨਾਂ ਕਰ ਸਕਦੇ ਹਨ।

## ਮਕਾਨ

ਬਾਬਾ ਸਾਹਿਬ ਦਾ ਮਕਾਨ ਸੰਘਨੀ ਝਿੜੀ ਵਿਚ ਬੁਰਜ ਦੀ ਸ਼ਕਲ ਦਾ ਸੀ, ਜਿਸਦੀ ਹੇਠਲੀ ਮੰਜ਼ਲ ਭਰਤ ਦੀ ਅਤੇ ਉਪਰ ਤਿੰਨ ਚੁਬਾਰੇ ਸਨ।

ਇਕ ਵਿਚ ਬਾਬਾ ਸਾਹਿਬ ਨਿਵਾਸ ਕਰਦੇ ਸਨ, ਦੂਜੇ ਵਿਚ ਸ਼ਸਤ੍ਰ ਅਤੇ ਗੁਰੂ ਗਰੰਥ ਸਾਹਿਬ ਜੀ, ਤੀਜੀ ਵਿਚ ਨੌਬਤਾਂ ਰਖੀਆਂ ਸਨ।



Sri Satguru Jagjit Singh Ji Elibrary NamdhariElibrary@gmail.com

ਚੌਬਾਰਿਆਂ ਦੇ ਦੋ ਪਾਸੇ ਫਿਰਨੀ (ਗੈਲਰੀ) ਬਣੀ ਹੋਈ ਸੀ। ਜਿਸ ਵਿਚ ਗੋਲੀ ਚਲੌਣ ਲਈ ਛਿਦਰ ਰਖੇ ਹੋਏ ਸਨ, ਇਸ ਭਰਤ ਦੇ ਮਕਾਨ ਅਗੇ ਦੋ ਕੋਠੜੀਆਂ ਸਨ। ਜਿਨਾਂ ਵਿਚ ਪੰਜ ਸਿੰਘ ਰਹਿਆ ਕਰਦੇ। ਮਜਬੂਤ ਤਖਤਿਆਂ ਵਾਲੀ ਡਿਉਡੀ ਅਗੇ ਸਜੇ ਪਾਸੇ ਦੀ ਕੋਠੜੀ ਵਿਚ ਮਾਈ ਸੇਂਵਾ ਦਾ ਡੇਰਾ ਸੀ। ਅਰ ਖਬੇ ਦੀ ਕੋਠੜੀ ਵਿਚ ਚਕੀ ਅਤੇ ਮੋਦੀਖਾਨਾਂ ਸੀ।

ਬਾਬਾ ਅਜਾਪਾਲ ਸਿੰਘ ਸਾਹਿਬ, ਮਕਾਨ ਤੋਂ ਬਾਹਰ ਕਦੇ ਕਿਸੇ ਨੂੰ ਨ ਮਿਲਦੇ ਸਨ। ਪ੍ਰੇਮੀ ਸਿਖਾਂ ਨੂੰ ਜਦ ਭੀ ਓਹਨਾਂ ਦਾ ਦਰਸਨ ਹੋਇਆ ਤਾਂ ਚੁਬਾਰੇ ਉਪਰ ਖੜਿਆਂ ਦਾ ਹੋਇਆ। ਅਰ ਇਹ ਕਿਸੇ ਨੂੰ ਪਤਾ ਨਹੀਂ ਸੀ ਕਿ ਬਾਬਾ ਜੀ ਕਿਸ ਵੇਲੇ ਦਰਸ਼ਨ ਦੇਣਗੇ। ਕਦੇ ਕਦੇ ਪੰਜ ਸਤ ਦਿਨ ਪ੍ਰੇਮੀ ਆਉਂਦੇ ਰਹਿੰਦੇ ਪਰ ਦਰਸਨ ਨ ਹੁੰਦਾ। ਕਦੇ ਅਚਾਨਕ ਹੀ ਆ ਦੀਦਾਰ ਦਿੰਦੇ। ਰਿਹਾਇਸ਼ੀ ਮਕਾਨ ਦੇ ਨਾਲ ਲਗਦਾ ਬਾਹਰ ਵਾਰ ਖਬੇ ਪਾਸੇ ਇਕ ਤਬੇਲਾ ਸੀ, ਜਿਸ ਵਿਚ ਬਹੁਤ ਸੁੰਦਰ ਪੰਜ ਘੋੜੇ ਦੋ ਟਟੂ ਰਹੀਂਦੇ ਸਨ। ਸਜੇ ਪਾਸੇ ਲੰਗਰ ਸੀ। ਜਿਸ ਵਿਚ ਪੰਜ ਸਿੰਘ ਅਤੇ ਮਾਈ ਸੇਂਵਾਂ ਤੋਂ ਛੁਟ ਕਿਸੇ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਸੀ। ਲੰਗਰ ਦੇ ਸਾਹਮਣੇ ਉਚੇ ਚੌਤਰੇ ਪਰ ਬਸੰਤੀ ਫਰਹਰੇ ਵਾਲਾ ਨਿਸ਼ਾਨ ਝੂਲਦਾ ਸੀ।



Sri Satguru Jagjit Singh Ji Elibrary NamdhariElibrary@gmail.com

# ਨਿਤ ਦੀ ਰੀਤ

ਬਾਬਾ ਸਾਹਿਬ ਦਾ ਖਾਨ ਪਾਨ ਇਸ਼ਨਾਨ ਆਦਿ ਕਿਰਿਆ ਬਹੁਤ ਗੁਪਤ ਸੀ । ਏਥੋਂ ਤੀਕ ਕੇ ਬਾਬਾ ਸਰੂਪ ਸਿੰਘ ਨੂੰ ਕਦੀ ਨੇਤਰੀਂ ਵੇਖਣ ਦਾ ਸਮਾ ਨਹੀਂ ਮਿਲਿਆ ਸੀ । ਅੰਮ੍ਰਿਤ ਵੇਲੇ ਨਿਤ ਆਸਾ ਦੀ ਵਾਰ ਦਾ ਕੀਰਤਨ ਡਿਉਡੀ ਵਿਚ ਹੁੰਦਾ । ਸੰਝ ਨੂੰ ਰਹਿਰਾਸ ਦਾ ਪਾਠ ਨਿਸ਼ਾਨ ਸਾਹਿਬ ਪਾਸ ਬੈਠਕੇ ਹੋਇਆ ਕਰਦਾ ਸੀ। ਤ੍ਰਭਾਵਲ ਦਾ ਕੜਾਹ ਪ੍ਰਸਾਦ ਜਪੁ ਸਾਹਿਬ ਦਾ ਪਾਠ ਕਰਕੇ ਲੰਗਰ ਵਿਚ ਸਜਾਇਆ ਜਾਂਦਾ ਅਰ ਮੇਵਾ ਕੋਈ ਨਹੀਂ ਪਾਇਆ ਜਾਂਦਾ ਸੀ । ਅਨੰਦ ਦਾ ਪਾਠ ਕਰਕੇ ਲੰਗਰ ਵਿਚ ਹੀ ਪ੍ਰਸਾਦ ਦੀ ਅਰਦਾਸ ਹੁੰਦੀ । ਅਰਦਾਸ ਦੇ ਅੰਤ ਇਹ ਸ਼ਬਦ ਵਰਤਦੇ ਸਨ:-'ਹੇ ਅਕਾਲ ਪੁਰਖ ਕਰਤਾਰ ਕੜਾਹ ਪ੍ਰਸਾਦ ਦੀ ਦੇਗ ਤਿਆਰ ਹੈ । ਆਪ ਨੂੰ ਅੰਗੀਕਾਰ ਹੋਵੇ । ਕਲਾ ਗੁਰੂ ਸਿੰਘ ਜੀ ਦੀ ਵਰਤੇ । ਤਵ ਪ੍ਰਸਾਦਿ ।' ਕੋਈ ਆਦਮੀ ਮੂੰਹ ਉਤੇ ਰੁਮਾਲ ਬੰਨੇ ਬਗੈਰ ਨ ਕੜਾਹ ਪ੍ਰਸਾਦ ਤਿਆਰ ਕਰ ਸਕਦਾ ਸੀ। ਨ ਵਰਤਾ ਸਕਦਾ ਸੀ । ਇਸੇਤਰਾਂ ਜਿਸਦੇ ਹਥ ਛਾਪ ਹੋਵੇ ਉਹ ਲੰਗਰ ਦੀ ਸੇਵਾ ਦਾ ਅਧਿਕਾਰੀ ਨਹੀਂ ਸਮਝਿਆ ਜਾਂਦਾ ਸੀ । ਕੜਾਹ ਪ੍ਰਸਾਦ ਲੰਗਰੋਂ ਬਾਹਰ ਨਹੀਂ ਲਿਆਇਆ ਜਾਂਦਾ ਸੀ । ਹਰੇਕ ਸਿਖ ਸੇਵਕ ਲੰਗਰ ਦੇ ਦਰਵਾਜੇ ਤੇ ਪਹੁੰਚਕੇ ਵਰਤਾਵੇ ਸਿੰਘ ਤੋਂ



Sri Satguru Jagjit Singh Ji Elibrary NamdhariElibrary@gmail.com

ਲੈਂਦਾ ਸੀ। ਇਸੇਤਰਾਂ ਲੰਗਰ ਭੀ ਪੰਗਤ ਲਗਾਕੇ ਨਹੀਂ ਵਰਤਾਇਆ ਜਾਂਦਾ ਸੀ । ਹਰੇਕ ਸਿਖ ਲਾਂਗਰੀ ਤੋਂ ਦਰਵਾਜ਼ੇ ਅਗੇ ਖਲੋਕੇ ਆਪਣੀ ਭੁਖ ਅਨੁਸਾਰ ਇਕ ਵਾਰ ਅੰਨ ਲੈ ਲੈਂਦਾ ਸੀ।

## ਅੰਮ੍ਰਿਤ ਸੰਸਕਾਰ

ਜਦ ਕਿਸੇ ਨੇ ਅੰਮ੍ਰਿਤ ਛਕਨਾਂ ਹੁੰਦਾ, ਤਾਂ ਉਹ ਪਰਵਾਨਗੀ ਲੈਕੇ ਡਿਉੜੀ ਅਗੇ ਨਿਰਮਲ ਬਸਤ੍ਰ ਅਤੇ ਸ਼ਸਤ੍ਰ ਪਹਿਨਕੇ ਖੜਾ ਹੁੰਦਾ। ਅੰਮ੍ਰਿਤ ਦਾ ਬਾਟਾ ਪੰਜ ਸਿੰਘ ਬਾਬਾ ਜੀ ਦੇ ਚੌਬਾਰੇ ਤੋਂ ਲੈਕੇ ਆਉਂਦੇ। ਅਰ ਬਿਧੀ ਨਾਲ ਛਕਾਇਆ ਜਾਂਦਾ ਅਰ ਬਾਬਾ ਸਾਹਿਬ ਉੱਚੀ ਅਵਾਜ ਨਾਲ ਚੌਬਾਰੇ ਤੋਂ ਸਿੰਘ ਦਾ ਨਵਾਂ ਨਾਉਂ ਸੁਣਾਉਂਦੇ । ਕਿਸੇ ਸੇਵਕ ਨੂੰ ਇਸ ਬਾਤ ਦਾ ਪਤਾ ਨਹੀਂ ਕਿ ਪੰਜਾਂ ਵਿਚ ਬਾਬਾ ਸਾਹਿਬ ਭੀ ਸ਼ਾਮਲ ਹੁੰਦੇ ਸੇ ਜਾਂ ਨਹੀਂ। ਇਕ ਸਿੰਘ ਅੰਮ੍ਰਿਤ ਛਕਨ ਵਾਲਾ ਹੋਵੇ ਭਾਵੇਂ ਕਈ ਪਰ ਬਾਬਾ ਸਾਹਿਬ ਪੰਜ ਪਤਾਸਿਆਂ ਤੋਂ ਵਧ ਕਦੇ ਨਹੀਂ ਪੌਂਦੇ ਸਨ।*

## ਸ਼ਸਤ੍ਰ ਵਿਦਿਆ

ਬਾਬਾ ਸਾਹਿਬ ਨੂੰ ਤਲਵਾਰ ਨੇਜਾ ਆਦਿ ਚਲੌਂਦੇ ਕਦੇ ਨਹੀਂ ਡਿਠਾ, ਪਰ ਗੋਪੀਆ, ਗੁਲੇਲ, ਬੰਦੂਕ

---

*ਇਸ ਬਾਬਤ ਬਾਬਾ ਜੀ ਨੇ ਬਾਬਾ ਸਰੂਪ ਸਿੰਘ ਜੀ ਨੂੰ ਅੰਮ੍ਰਿਤ ਸੰਸਕਾਰ ਦੇ ਜ਼ਿਕਰ ਵਿਚ ਖਾਸ ਤੌਰ ਤੇ ਫੁਰਮਾਇਆ ਸੀ।



Sri Satguru Jagjit Singh Ji Elibrary NamdhariElibrary@gmail.com

ਅਤੇ ਤੀਰ ਚਲਾਉਂਦੇ ਕਈ ਵਾਰ ਵੇਖਿਆ ਗਿਆ ਸੀ। ਬਰੀਕ ਸੂਤ ਦੇ ਧਾਗੇ ਨਾਲ ਕਉਡੀ ਲਟਕਾ ਕੇ ਗੋਲੀ ਨਾਲ ਡੋਰਾ ਤੋੜ ਦੇਣਾਂ ।ਅਕਾਸ ਨੂੰ ਗੁਲੇਲਾ ਚਲਾਕੇ ਹੇਠ ਔਂਦਾ ਗੁਲੇਲਾ ਦੂਜੇ ਗੁਲੇਲੇ ਨਾਲ ਭੰਨ ਦੇਣਾਂ। ਗੋਪੀਏ ਦਾ ਗੋਲਾ ਬੰਦੂਕ ਵਾਂਗ ਠੀਕ ਨਿਸ਼ਾਨੇ ਤੇ ਮਾਰਨਾਂ, ਉਡਦੇ ਇੱਲ ਕਾਂਉ ਨੂੰ ਤੀਰ ਨਾਲ ਸੁਟ ਲੈਣਾਂ । ਆਪਦਾ ਸਾਧਾਰਨ ਕਰਤਬ ਸੀ । ਇਹ ਸ਼ਸਤ੍ਰ ਉਹ ਆਪਨੀ ਇਛਾ ਅਨੁਸਾਰ ਕਦੇ ਕਦੇ ਚੌਬਾਰੇ ਪਰ ਹੀ ਖੜੇ ਚਲਾ-ਇਆ ਕਰਦੇ ਸਨ ਅਰ ਸੇਵਕਾਂ ਦੇ ਸ਼ਸ਼ਤ੍ਰ ਕਰਤਬ ਘੋੜੇ ਦੀ ਸਵਾਰੀ ਦਾ ਅਭਿਆਸ ਭੀ ਵਡੇ ਉਤਸ਼ਾਹ ਨਾਲ ਵੇਖਿਆ ਕਰਦੇ, ਜੇ ਕੋਈ ਭੁਲ ਹੋਵੇ ਤਾਂ ਆਪ ਦੱਸ ਦੇਂਦੇ। ਬਾਬਾ ਸਾਹਿਬ ਦਾ ਹੁਕਮ ਸੀ ਕਿ ਜਦ ਸ਼ਸਤ੍ਰ ਹੱਥ ਫੜੋ ਤਾਂ ਅਕਾਲ ਹੀ ਸਹਾਏ ਸ਼ਬਦ ਕਹੋ। ਅਰ ਘੋੜੇ ਤੇ ਸਵਾਰ ਹੋਣ ਵੇਲੇ ਵਾਹਿਗੁਰੂ ਅੰਗ ਸੰਗ ਕਹਿਕੇ ਰਕਾਬ ਪੈਰ ਦਿਓ। ਬਾਬਾ ਸਾਹਿਬ ਦੇ ਸੁੰਦਰ ਸ਼ਸਤ੍ਰ ਅਨੇਕ ਪ੍ਰਕਾਰ ਦੇ ਹੁਣ ਭੀ ਗੁਰਦਵਾਰੇ ਚਿ ਮੌਜੂਦ ਹਨ। ਸ਼ਸਤ੍ਰ ਵਿਦਿਆ ਦੇ ਨਾਲ ਹੀ ਆਰ-ਰੰਬੀ ਦਾ ਕੰਮ ਸਿੱਖਣਾਂ ਭੀ ਸਿੰਘਾਂ ਨੂੰ ਜਰੂਰੀ ਸੀ, ਤਾਂਕਿ ਕਾਠੀ ਦਾ ਸਾਜ ਆਪ ਹੀ ਗਠ ਲਿਆ ਜਾਵੇ। ਬਾਬਾ ਸਾਹਿਬ ਕਈ ਵਾਰ ਫੁਰਮਾਇਆ ਕਰਦੇ ਕਿ ਜੋ ਸਿੰਘ ਵਸਤ੍ਰ ਸਿਉਣੇ, ਸ਼ਸ਼ਤ੍ਰ ਚਲੌਣੇ, ਘੋੜਾ ਫੇਰਨਾਂ, ਕਾਠੀ ਦਾ ਸਾਜ ਗੱਠਨਾਂ, ਸ਼ਸਤ੍ਰ ਨੂੰ ਸਾਣ ਤੇ ਵਾਢ ਲੌਣਾਂ, ਲੰਗਰ ਸਜੌਣਾਂ



Sri Satguru Jagjit Singh Ji Elibrary NamdhariElibrary@gmail.com

ਅਤੇ ਗੁਰਮੁਖੀ ਲਿਖਣ ਨਹੀਂ ਜਾਣਦਾ ਉਹ ਗੁਰੂ ਸਿੰਘ ਜੀ ਦੇ ਜਥੇ ਵਿਚ ਭਰਤੀ ਹੋਣ ਲਾਇਕ ਨਹੀ।

## ਗੁਰਪੁਰਬ

ਬਾਬਾ ਜੀ ਅਸੂੰ ਸੁਦੀ ੧੦ *ਦਸ ਨੂੰ ਗੁਰਪੁਰਬ ਮਨਾਇਆ ਕਰਦੇ, ਇਸ ਦਿਨ ਕੜਾਹ ਪ੍ਰਸਾਦ ਵਰਤਦਾ ਅਤੇ ਕੀਰਤਨ ਹੁੰਦਾ ਅਰ ਨੌਬਤ ਵਜਦੀ, ਬੰਦੂਕਾਂ ਦੀ ਸਲਕ ਹੁੰਦੀ। ਇਕ ਦਿਨ ਬਾਬਾ ਸਾਹਿਬ ਨੇ ਬਾਬਾ ਸ਼ਰੂਪ ਸਿੰਘ ਜੀ ਨੂੰ ਇਹ ਬਚਨ ਸੁਨਾਏ ਸਨ, ਸਿਖਾਂ ਦਾ ਗੁਰਪੁਰਬ ਅਸੂੰ ਸੁਦੀ ਦੱਸ ਤੋਂ ਵਧਕੇ ਕੋਈ ਨਹੀਂ। ਕਿਉਂਕਿ ਇਸ ਦਿਨ ਸਤਿਗੁਰ ਨਾਨਕ ਦੇਵ ਜੀ ਨੇ ਤਖਤ ਬਹੇ ਤਖਤ ਕੀ ਲਾਇਕ ਦਾ ਨਿਯਮ ਥਾਪਿਆ ਹੈ। ਹੋਰ ਪੁਰਬ ਦਸਮੀ ਦੇ ਅੰਦਰ ਇਸਤਰ੍ਹਾਂ ਹਨ ਜਿਸਤਰ੍ਹਾਂ ਹਾਥੀ ਦੀ ਪੈੜ ਵਿਚ ਸਾਰੀਆਂ ਪੈੜਾਂ ਹਨ। ਮਲੂਮ ਹੁੰਦਾ ਹੈ ਕਿ ਬਾਬਾ ਜੀ ਦਾ ਭਾਵ ਇਹ ਸੀ ਕਿ ਗੁਰੂ ਨਾਨਕ ਦੇਵ ਜੀ ਨੇਂ ਆਪਨੀ ਜੋਤਿ ਅੰਗਦ ਦੇਵ ਜੀ ਵਿਚ ਅਸੂੰ ਸੁਦੀ ਦਸ ਨੂੰ ਅਸਥਾਪਨ ਕੀਤੀ ਸੀ। ਕਈ ਲੇਖਕਾਂ ਨੇ ਸਰਾਧਾਂ ਦੀ ਮਹਿਮਾਂ ਵਧੌਣ ਵਾਸਤੇ ਅਸੂੰ ਵਦੀ ਦਸ ਲਿਖੀ ਹੈ, ਜਿਸਦਾ ਬਾਬਾ ਜੀ ਦੇ ਬਚਨ ਤੋਂ ਖੰਡਨ ਹੁੰਦਾ ਹੈ।

---

*ਪੁਰਾਣੀ ਲਿਖਤ ਦੀਆਂ ਕਈਸਾਖੀਆਂ ਤੇ ਕਈਛਪੀਆਂ ਵਿਚ ਭੀ ਅਸੂੰ ਸੁਦੀ ੧੦ ਹੀ ਵੇਖੀ ਜਾਂਦੀ ਹੈ।



Sri Satguru Jagjit Singh Ji Elibrary NamdhariElibrary@gmail.com

# ਉਪਦੇਸ

ਜਦ ਕਦੇ ਉਪਦੇਸ ਕਰਨ ਦਾ ਸਮਾ ਹੁੰਦਾ, ਤਾਂ ਬਾਬਾ ਸਾਹਿਬ ਪ੍ਰਸ਼ਨ ਅਨੁਸਾਰ ਉਪਦੇਸ ਕਰਦੇ, ਪਰ ਉਹਨਾਂ ਦਾ ਸਾਧਾਰਨ ਉਪਦੇਸ ਇਹ ਸੀ:-'ਧਰਮ ਕਿਰਤ ਕਰੋ। ਦਸਵੰਧ ਦਿਓ। ਨਾਮ ਜਪੋ। ਵਿਦਿਆ ਪੜ੍ਹੋ। ਵਰਤਾਕੇ ਛਕੋ। ਸ਼ਸਤ੍ਰਾਂ ਦਾ ਅਭਿਆਸ ਕਰੋ। ਘੋੜੇ ਅਤੇ ਬੈਲਾਂ ਦੀ ਨਸਲ ਵਧਾਉ। ਬਿਰਛ ਲਾਉ। ਆਪੋ ਵਿਚੀ ਸਕੇ ਭਾਈਆਂ ਵਾਲਾ ਪ੍ਰੇਮ ਰਖੋ। ਦੇਸ ਦੀ ਸੇਵਾ ਕਰੋ। ਨਿਰਭੈ ਅਤੇ ਨਿਰਵੈਰ ਰਹੋ। ਸਵਾਰਥ ਤਿਆਗੋ।' ਜੇ ਤੁਸੀਂ ਇਸ ਉਪਦੇਸ਼ ਤੇ ਅਮਲ ਕਰੋਗੇ, ਤਾਂ ਗੁਰੂ ਸਿੰਘ ਜੀ ਦੇ ਦਰਬਾਰ ਦਾ ਦਰ ਥੁਹਾਡੇ ਲਈ ਖੁਲਾ ਹੈ।(ਚਲਦਾ)

ਚੇਤ੍ਰ-ਵਸਾਖ ੧੯੮੩-੮੪ ਬਾਬਾ ਅਜਾਪਾਲ ਸਿੰਘ ਜੀ ਅੰਗ ੪੬੧।

ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ, ਵਲੋਂ ਸ੍ਰੀਮਾਨ ਪੰਥ ਰਤਨ ਸਰਦਾਰ ਕਾਹਨ ਸਿੰਘ ਜੀ ਨਾਭਾ।

(ਅੰਕ ੨) ਬਾਬਾ ਅਜਾਪਾਲ ਸਿੰਘ ਜੀ ਆਪਨੀ ਕਥਾ ਕਦੇ ਕਿਸੇ ਨੂੰ ਕੁਛ ਨਹੀਂ ਸੁਨਾਈ, ਪਰ ਉਹਨਾਂ ਦੇ ਨਿਕਟ ਵਰਤੀ ਸੇਵਕਾਂ ਦਾ ਨਿਸਚਾ ਸੀ ਕਿ ਕਲਗੀਧਰ ਜੀ ਦੱਖਨ ਵਿਚ ਜੋਤੀ ਜੋਤਿ ਨਹੀਂ ਸਮਾਏ ਕਿਉਂਕਿ ਦਸਮੇਸ ਜੀ ਦੇ ਅੰਗ ਸਜਾਏ ਸ਼ਸਤ੍ਰ ਅਤੇ ਸਰੀਰ ਦੀਆਂ ਅਸਥੀਆਂ ਅੰਗੀਠੇ ਵਿਚੋਂ ਨਹੀਂ ਮਿਲੀਆਂ ਅਤੇ ਤਬੇਲੇ



Sri Satguru Jagjit Singh Ji Elibrary NamdhariElibrary@gmail.com

ਵਿਚੋਂ ਖਾਸ ਸਵਾਰੀ ਦਾ ਘੋੜਾ ਭੀ ਗਾਇਬ ਹੋ ਗਿਆ ਸੀ, ਗੁਰੂ ਸਾਹਿਬ ਗੁਪਤ ਰੀਤ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਨਾਮ ਤੋਂ ਰਹੇ ਹਨ।

ਇਸ ਖਿਆਲ ਦੀ ਪੁਸਟੀ ਉਹ ਇਸ ਬਾਤ ਤੋਂ ਕਰਦੇ ਕਿ ਬਾਬਾ ਸਾਹਿਬ ਦੀ ਵੱਖੀ ਵਿਚ ਸ਼ਸਤ੍ਰ ਦਾ ਪੁਰਾਣਾਂ ਘਾਉ ਅੰਤ ਸਮੇਂ ਵੇਖਿਆ ਗਿਆ ਸੀ। ਅਰ ਉਹਨਾਂ ਦੇ ਰਹੁ ਰੀਤ ਅਤੇ ਤੇਜ ਪ੍ਰਤਾਪ ਆ-ਮਾਨੁਖੀ ਸੀ ਅਰ ਦੇਸ ਦੀ ਨੀਤਿ ਨਾਲ ਬਾਬਾ ਸਾਹਿਬ ਜੀ ਦਾ ਜਰੂਰ ਕੋਈ ਸਬੰਧ ਸੀ। ਓਹਨਾਂ ਪਾਸ ਵੇਲੇ ਕੁਵੇਲੇ ਅਨੇਕ ਲਿਬਾਸ ਵਿਚ ਕਈ ਸਿੰਘ ਆਉਂਦੇ ਰਹਿੰਦੇ ਸਨ। ਅਰ ਕਈ ਵਾਰ ਪੰਜ ਸਿੰਘਾਂ ਵਿਚੋਂ ਘੋੜੇ ਸਮੇਤ ਕਦੀ ਇਕ ਕਦੇ ਦੋ ਅਸਬਾਨ ਤੋਂ ਗੈਰ ਹਾਜਰ ਬਿਨਾਂ ਕਿਸੇ ਨੂੰ ਖਬਰ ਦਿਤੇ ਰਹਿੰਦੇ ਸਨ। ਅਰ ਅਨੇਕ ਸਿੰਘ ਸ਼ਸਤ੍ਰ ਲੈ ਜਾਇਆ ਕਰਦੇ ਸਨ, ਮੈਂ ਇਸ ਮਾਮਲੇ ਤੇ ਆਪਨੀ ਪੱਕੀ ਰਾਇ ਕਾਇਮ ਨਹੀਂ ਕੀਤੀ।

ਪਰ ਜੇ ਬਾਬਾ ਜੀ ਦੇ ਸੇਵਕਾਂ ਦਾ ਖਿਆਲ ਸਹੀ ਮੰਨ ਲਿਆ ਜਾਵੇ, ਤਾਂ ਬਾਬਾ ਅਜਾਪਾਲ ਸਿੰਘ ਜੀ ਦੀ ਸਾਰੀ ਉਮਰ ੧੪੬ ਵਰ੍ਹੇ ਦੀ ਜੁੜਦੀ ਹੈ। ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਮਤ ੧੭੨੩ ਦਾ ਹੈ। ਅਬਚਲ ਨਗਰ ਦਾ ਕੌਤਕ ਸੰਮਤ ੧੭੬੫ ਵਿਚ ਵਰਤਿਆ ਹੈ, ਅਰ ਬਾਬਾ ਅਜਾਪਾਲ ਸਿੰਘ ਜੀ ਦਾ ਦਿਹਾਂਤ ਜੇਠ ਸੁਦੀ ੫ ਸੰਮਤ ੧੯੬੯ ਨੂੰ ਹੋਇਆ ਹੈ।



Sri Satguru Jagjit Singh Ji Elibrary NamdhariElibrary@gmail.com

ਉਪਰ ਲਿਖੇ ਪ੍ਰਸੰਗ ਦੇ ਖੰਡਨ ਮੰਡਨ ਨੂੰ ਛਡਕੇ ਬਾਬਾ ਸਾਹਿਬ ਦੀ ਵਿਸਥਾਰ ਨਾਲ ਕਥਾ ਜੋ ਪਿਤਾ ਜੀ ਨੇ ਨੋਟ ਕਰਵਾਈ ਹੈ, ਉਸ ਵਿਚੋਂ ਸੰਖੇਪ ਨਾਲ ਕੁਛ ਉਹ ਪ੍ਰਸੰਗ ਅਗੇ ਲਿਖਦਾ ਹਾਂ, ਜਿਨਾਂ ਤੋਂ ਪੰਥ ਨੂੰ ਕੁਛ ਲਾਭ ਪਹੁੰਚੇ। ਸੰਮਤ ੧੯੧੧ ਤੋਂ ਪਹਿਲੇ ਦਾ ਕੋਈ ਪ੍ਰਸੰਗ ਮੇਰੀ ਨੋਟ ਬੁਕ ਵਿਚ ਨਹੀਂ ਹੈ। ੧੯੧੨ ਵਿਚ ਰਾਜ ਪੂਤਾਨੇ ਦੇ ਭਾਦਰਾ ਨਗਰ ਦੇ ਇਕ ਦੁਖੀ ਵਿਪਦਾ ਗ੍ਰਸੇ ਰਾਜਪੂਤ ਰਈਸ ਦੀ ਸਹਾਇਤਾ ਦਾ ਪ੍ਰਸੰਗ ਹੈ ਕਿ ਬਾਬਾ ਜੀ ਨੇ ਉਸਦੀ ਜੰਗ ਵਿਚ ਸਹਾਇਤਾ ਕਰਕੇ ਜਾਗੀਰ ਅਤੇ ਗੜ੍ਹੀ ਉਪਰ ਕਬਜਾ ਕਰਵਾਇਆ। ਇਸ ਪਿਛੋਂ ਕਈ ਆਖਦੇ ਹਨ ਕਿ ਬਾਬਾ ਜੀ ਜੀਂਦ ਦੇ ਲਾਗੇ ਕੁਛ ਸਮਾਂ ਰੋਹੀ ਵਿਚ ਰਹੇ ਅਤੇ ਕੁਛ ਕਾਲ ਪਟਿਆਲੇ ਪਾਸ ਝਿੜੀ ਅੰਦਰ ਨਿਵਾਸ ਕੀਤਾ। ਪਰ ਕੋਈ ਚਿੰਨ ਅਥਵਾ ਪ੍ਰਬਲ ਪ੍ਰਮਾਣ ਇਸਦੀ ਪੁਸਟੀ ਲਈ ਨਹੀਂ ਮਿਲਦਾ। ਬਾਬਾ ਜੀ ਸੰਮਤ ੧੯੩੦ ਵਿਚ ਨਾਭੇ ਆਕੇ ਵਿਰਾਜੇ। ਓਸ ਵੇਲੇ ਬਹੁਤ ਛੋਟਾ ਸ਼ਹਿਰ ਕਿਲੇ ਦੇ ਆਸ ਪਾਸ ਸੀ। ਜਿਸ ਥਾਂ ਹੁਣ ਬਾਬਾ ਜੀ ਦਾ ਗੁਰ ਦੁਆਰਾ ਹੈ, ਇਥੇ ਸੰਘਣਾਂ ਜੰਗਲ ਸੀ, ਪਰ ਇਸਤੋਂ ਸ਼ਹਿਰ ਦੀ ਵਿਥ ਢਾਈ ਫਰਲਾਂਗ ਦੇ *ਕਰੀਬ ਸੀ।

---

*ਨਾਭਾ ਸੰਮਤ ੧੯੧੩ ਬਿਕ੍ਰਮੀ ਵਿਚ ਰਾਜਾ ਹਮੀਰ ਸਿੰਘ ਨੇ ਅਬਾਦ ਕੀਤਾ ਸੀ, ਅਬਾਦੀ ਵਧ ਜਾਣ ਤੋਂ ਮੌਜੂਦਾ ਚਾਰ ਦੀਵਾਰੀ (ਸਫੀਲ) ਸੰਮਤ ੧੯੯੪ ਵਿਚ ਰਾਜਾ ਜਸਵੰਤ ਸਿੰਘ ਵੇਲੇ ਤਿਆਰ ਹੋਈ।

Sri Satguru Jagjit Singh Ji Elibrary NamdhariElibrary@gmail.com

# ਮਾਤਾ ਪਿਤਾ ਦੀ ਸੇਵਾ

ਭਾਈ ਰੂਪ ਸਿੰਘ ਵੰਸੀ ਬਾਘ ਸਿੰਘ ਇਕ ਪ੍ਰੇਮੀ ਨੱਥਾ ਸਿੰਘ ਤਾਜੋ ਦਾ ਵਸਨੀਕ ਪਿਤਾ ਦੀਆਂ ਅਸਥੀਆਂ ਲੈਕੇ ਗੰਗਾ ਨੂੰ ਜਾਂਦਾ ਹੋਇਆ ਨਾਭੇ ਬਾਘ ਸਿੰਘ ਪਾਸ ਬਾਬਾ ਜੀ ਦੀ ਬਿੜੀ ਅੰਦਰ ਠਹਿਰਿਆ।

ਨੱਥਾ ਸਿੰਘ ਨੇ ਬਾਘ ਸਿੰਘ ਨੂੰ ਆਖਿਆ ਕਿ ਜਿਸ ਮਹਾ ਪੁਰਖ ਦੀ ਆਪ ਸੇਵਾ ਕਰਦੇ ਹੋ ਮੈਨੂੰ ਭੀ ਉਸਦਾ ਦਰਸ਼ਨ ਕਰਾਓ। ਬਾਘ ਸਿੰਘ ਨੱਥਾ ਸਿੰਘ ਨੂੰ ਲੈਕੇ ਬਾਬਾ ਜੀ ਦੇ ਦਰ ਪਰ ਪਹੁੰਚਿਆ, ਕੁਛ ਚਿਰ ਪਿਛੋਂ ਬਾਬਾ ਜੀ ਨੇ ਚੌਬਾਰੇ ਉਪਰ ਖਲੋਕੇ ਫੁਰਮਾਇਆ, ਬਾਘ ਸਿੰਘ ਇਹ ਚੰਡਾਲ ਇਥੇ ਕਿਉਂ ਲਿਆਂਦਾ ਹੈ। ਬਾਘ ਸਿੰਘ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਤਾਂ ਜਿੰਮੀਦਾਰ ਸਿੰਘ ਮੇਰਾ ਪ੍ਰੇਮੀ ਹੈ। ਬਾਬਾ ਜੀ ਨੇ ਆਖਿਆ-'ਜੋ ਮਾਤਾ ਪਿਤਾ ਦੀ ਸੇਵਾ ਨਹੀਂ ਕਰਦੇ ਉਹ ਚੰਡਾਲ ਹੋਇਆ ਕਰਦੇ ਹਨ। ਫੇਰ ਨਥਾ ਸਿੰਘ ਨੂੰ ਹੀ ਸੰਬੋਧਨ ਕਰਕੇ ਬੋਲੇ ਕਿ ਰੋਗੀ ਬਾਪ ਨੂੰ ਛਡਕੇ ਤਾਂ ਤੂੰ ਮੇਲੇ ਜਾ ਵੜਿਆ ਅਰ ਉਹ ਵਿਚਾਰਾ ਤਿਹਾਇਆ ਹੀ ਮਰ ਗਿਆ। ਹੁਣ ਹੱਡੀਆਂ ਲੈਕੇ ਗੰਗਾ ਨੂੰ ਗਤਿ ਕਰਾਉਣ ਜਾਂਦਾ ਹੈਂ। ਨ ਤੂੰ ਭਾਰੀ ਤਨਖਾਹੀਆ ਹੈਂ। ਇਹ ਕਹਿਕੇ ਬਾਬਾ ਜੀ ਨੇ



Sri Satguru Jagjit Singh Ji Elibrary NamdhariElibrary@gmail.com

ਭਾਈ ਗੁਰਦਾਸ ਜੀ ਦੀ ਪੌੜੀ ਪੜੀ।

ਪਾਠਕਾਂ ਦੇ ਲਾਭ ਲਈ, ਵਾਰ ੩੭ਵੀਂ ਪਉੜੀ ੧੩ਵੀਂ।

ਮਾਂ ਪਿਉ ਪਰਹਰ ਸੁਣੈ ਵੇਦ ਭੇਦ ਨ ਜਾਣੇ ਕਥਾ ਕਹਾਣੀ।
ਮਾਂ ਪਿਉ ਪਰਹਰ ਕਰੈ ਤਪ ਵਣ ਖੰਡ ਭੁਲਾ ਫਿਰੈ ਬਿਬਾਣੀ।
ਮਾਂ ਪਿਉ ਪਰਹਰ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ।
ਮਾਂ ਪਿਉ ਪਰਹਰ ਨ੍ਹਾਂਵਣਾਂ ਅਠਸਠ ਤੀਰਥ ਘੁੰਮਣ ਵਾਣੀ।
ਮਾਂ ਪਿਉ ਪਰਹਰ ਕਰੈ ਦਾਨ ਬੇਈਮਾਨ ਅਗਿਆਨ ਪ੍ਰਾਣੀ।
ਮਾਂ ਪਿਉ ਪਰਹਰ ਵਰਤ ਕਰ ਮਰਮਰ ਜੰਮੈ ਭਰਮ ਭੁਲਾਣੀ।
ਗੁਰ ਪਰਮੇਸਰ ਸਾਰ ਨ ਜਾਣੀ।

ਨੱਥਾ ਸਿੰਘ ਨੇ ਨਮਸਕਾਰ ਕਰਕੇ ਹਥ ਜੋੜੇ ਅਰ ਬੇਨਤੀ ਕੀਤੀ ਕਿ ਮੈਨੂੰ ਬਖਸ਼ੋ! ਇਸ ਪਰ ਬਾਬਾ ਜੀ ਹੁਕਮ ਦਿਤਾ ਕਿ ਅਸਥੀਆਂ ਜਮੀਨ ਵਿਚ ਗੱਡਕੇ ਵਾਪਸ ਘਰ ਨੂੰ ਜਾਹ। ਤੂੰ ਗੁਰਮੁਖੀ ਵਿਦਿਆ-ਪੜ੍ਹਿਆ ਹੋਇਆ ਹੈਂ, ਇਸ ਲਈ ਪੰਜ ਬਾਲਕਾਂ ਨੂੰ ਗੁਰਮੁਖੀ ਪੜ੍ਹਾ ਅਤੇ ਗੁਰੂ ਗਰੰਥ ਸਾਹਿਬ ਦਾ ਪਾਠ ਬਣਾ੧।

---

(੧) ਬਾਬਾ ਸਾਹਿਬ ਜਦ ਕਿਸੇ ਨੂੰ ਤਨਖਾਹ ਧਰਮ ਦੰਡ ਲਾਉਂਦੇ, ਤਾਂ ਕਦੇ ਰੁਪਏ ਨਹੀਂ ਲਾਉਂਦੇ ਸਨ। ਉਹ ਤਨਖਾਹੀਏ ਨੂੰ ਜਿਸ ਹੁਨਰ ਜਾਂ ਵਿਦਿਆ ਦਾ ਗਿਆਤਾ ਜਾਣਦੇ ਓਸਦੇ ਪ੍ਰਚਾਰ ਦਾ ਉਸਤੋਂ ਕੰਮ ਲੈਂਦੇ। ਜੋ ਕੋਈ ਗੁਣ ਤੋਂ ਖਾਲੀ ਹੁੰਦਾ ਉਸਨੂੰ ਕੋਈ ਸਾਧਾਰਨ ਸੇਵਾ ਕਰਨ ਦਾ ਹੁਕਮ ਦਿੰਦੇ।



Sri Satguru Jagjit Singh Ji Elibrary NamdhariElibrary@gmail.com

# ਦੁਖੀਆਂ ਦਾ ਦੁਖ ਦੂਰ ਕਰਨਾਂ

ਜਿਸ ਮਾਈ ਦਾ ਨਾਉਂ ਉਪਰ ਸੇਂਢਾ(੨) ਆਇਆ ਹੈ, ਇਹ ਬੁਲਾਡੇ ਦੀ ਵਸਨੀਕ ਸੀ। ਇਸਨੂੰ ਕੁਸਟ ਰੋਗ ਹੋ ਗਿਆ, ਪਿੰਡ ਤੋਂ ਬਾਹਰ ਝੁਗੀ ਵਿਚ ਰਿਹਾ ਕਰਦੀ। ਇਕ ਵਾਰ ਸੰਤ ਫੂਲ਼ਾ ਸਿੰਘ ਜੀ ਝੁਗੀ ਪਾਸ ਟੋਭੇ ਕਿਨਾਰੇ ਆ ਵਿਰਾਜੇ। ਓਹਨਾਂ ਦੀ ਸੇਵਾ ਵਿਚ ਮਾਈ ਨੇ ਬੇਨਤੀ ਕੀਤੀ ਕਿ ਮੇਰਾ ਦੁਖ ਕਿਰਪਾ ਕਰਕੇ ਦੂਰ ਕਰੋ। ਫੂਲਾ ਸਿੰਘ ਜੀ ਨੇ ਆਖਿਆ ਕਿ ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ ਦੀ ਸਰਨ ਜਾਹ, ਉਹ ਤੈਨੂੰ ਅਰੋਗ ਕਰਨਗੇ। ਸੇਂਢਾਂ ਬਾਬਾ ਜੀ ਦੀ ਸੇਵਾ ਵਿਚ ਹਾਜਰ ਹੋਈ ਅਰ ਉਹਨਾਂ ਦੀ ਦਇਆ ਨਾਲ ਪੂਰਨ ਅਰੋਗ ਹੋ ਗਈ। ਮਾਈ ਨੇ ਬਾਕੀ ਉਮਰ ਬਾਬਾ ਸਾਹਿਬ ਦੀ ਸੇਵਾ ਕਰਦੇ ਬਿਤਾਈ। ਇਹ 'ਸਿੰਘ ਭੇਸ' ਪਹਿਨਕੇ ਡਿਉੜੀ ਅਗੇ ਦਰਵਾਨ ਹੋਕੇ ਰਹਿਆ ਕਰਦੀ ਅਰ ਸੇਵਾ ਪ੍ਰੇਮ ਭਗਤੀ ਭਜਨ ਆਦਿਕ ਦੈਵੀ ਗੁਣਾਂ ਦੀ ਪੁੰਜ ਸੀ। ਬਾਬਾ ਜੀ ਦਾ ਦਵਾਈਆਂ ਨਾਲ਼ ਭਰਿਆ ਇਕ ਝੋਲਾ (ਥੈਲਾ) ਜਿਸ ਨੂੰ ਸਦਾ ਝੋਲਾ ਫੁਰਮਾਇਆ ਕਰਦੇ, ਮਾਈ ਦੇ ਸਪੁਰਦ ਰੈਂਦਾ। ਜਦ ਕੋਈ ਰੋਗੀ

(੨) 'ਸੇਂਢਾ' ਬਾਬਾ ਸਰੂਪ ਸਿੰਘ ਜੀ ਨੇ ਇਕ ਵਾਰ ਰਤਨ ਸਿੰਘ ਤੋਂ ਸੁਣਿਆ ਸੀ ਕਿ ਇਸ ਮਾਈ ਦਾ ਅਸਲ਼ ਨਾਉਂ ਨਿਹਾਲ ਕੌਰ ਹੈ।



Sri Satguru Jagjit Singh Ji Elibrary NamdhariElibrary@gmail.com

ਆਉਂਦਾ ਤਾਂ ਓਸ ਵਿਚੋਂ ਜੇਹੀ ਜੋਗ ਹੁੰਦੀ ਬਾਬਾ ਜੀ ਦੇ ਹੁਕਮ ਨਾਲ ਮਾਈ ਸੇਵਾਂ ਔਖਧ ਦਿੰਦੀ, ਇਸਤਰਾਂ ਅਨੇਕਾਂ ਦੇ ਅਸਾਧ ਰੋਗ ਦੂਰ ਹੋਏ।

## ਅਨੰਦ ਸੰਸਕਾਰ

ਬਾਬਾ ਸਰੂਪ ਸਿੰਘ ਜੀ ਨੇ ਦੋ ਅਨੰਦ ਵਿਆਹ ਬਾਬਾ ਜੀ ਦੀ ਹਜ਼ੂਰੀ ਵਿਚ ਹੁੰਦੇ ਜੁਦੇ ਜੁਦੇ ਸਮੇਂ ਅੱਖੀਂ ਵੇਖੇ। ਇਕ ਰਤਨ ਸਿੰਘ ਦੀ ਪੁਤਰੀ ਅਨੰਦ ਕੌਰ ਦਾ ਦੂਜਾ ਸੁਖਾ ਸਿੰਘ ਦੀ ਬੇਟੀ ਪ੍ਰੇਮ ਕੌਰ ਦਾ, ਪਿਤਾ ਜੀ ਦੀ ਬੇਨਤੀ ਪਰ ਬਾਬਾ ਸਾਹਿਬ ਨੇ ਵਰ ਅਤੇ ਕੰਨਿਆਂ ਨੂੰ ਪੇਸ਼ ਕਰਨ ਦਾ ਹੁਕਮ ਦਿਤਾ। ਜਦ ਦੋਵੇਂ ਪੇਸ਼ ਹੋਏ ਤਾਂ ਮਾਈ ਸੇਵਾਂ ਦੀ ਮਾਰਫਤ ਦੂਆਂ ਨੂੰ ਪੁਛਿਆ ਕਿ ਤੁਸੀਂ ਮਾਈ ਬਾਪ ਦੀਇਛਿਆ ਅਨੁਸਾਰ ਸਬੰਧ ਕਰਦੇ ਹੋ ਜਾਂ ਆਪਣੀ ਪ੍ਰਸੰਨਤਾ ਨਾਲ ਕਰਦੇ ਹੋ। ਤਦ ਉਹਨਾਂ ਉਤਰ ਦਿਤਾ ਕਿ ਅਸੀਂ ਮਾਤਾ ਪਿਤਾ ਨਾਲ ਸੰਮਤੀ ਰਖਦੇ ਹਾਂ, ਤਾਂ ਬਾਬਾ ਸਾਹਿਬ ਨੇ ਹੁਕਮ ਦਿਤਾ ਕਿ ਅਮਕੇ ਦਿਨ ਅੰਮ੍ਰਿਤ ਵੇਲੇ ਹਾਜਰ ਹੋ ਜਾਉ। ਆਸਾ ਦੀ ਵਾਰ ਪਿਛੋਂ ਦੀਵਾਨ ਵਿਚ ਅਰਦਾਸ ਹੋਈ ਕਿ ਅਮਕਾ ਸਿੰਘ ਆਪਣੀ ਪੁਤਰੀ ਨੂੰ ਅਮਕੇ ਸਿੰਘ ਨੂੰ ਗੁਰੂ ਸਿੰਘ ਜੀ ਦੇ ਦੀਵਾਨ ਵਿਚ ਗ੍ਰਿਹਸਤ ਧਰਮ ਲਈ ਅਰਪਨ ਕਰਦਾ ਹੈ। ਦੋਹਾਂ ਨੂੰ ਸਤਿਗੁਰੂ ਦੇ ਹੁਕਮਾਂ ਉਤੇ ਦ੍ਰਿੜ ਰਾਹਣ ਦੀ ਸਿਖਿਆ ਦਿਤੀ ਜਾਂਦੀ ਹੈ। ਅਰਦਾਸ ਪਿਛੋਂ



Sri Satguru Jagjit Singh Ji Elibrary NamdhariElibrary@gmail.com

ਅਨੰਦ ਬਾਣੀ ਦਾ ਕੀਰਤਨ ਹੋਕੇ ਪ੍ਰਸਾਦ ਵਰਤਿਆ।

ਏਨਾਂ ਦੋਹਾਂ ਮੌਕਿਆਂ ਤੇ ਹਥ ਲੇਵੇਂ ਗੱਠ ਜੋੜਾ ਅਤੇ ਲਾਵਾਂ ਆਦਿਕ ਕੋਈ ਰੀਤ ਨਹੀਂ ਹੋਈ। ਕੇਵਲ ਅਰਦਾਸ ਅਤੇ ਅਨੰਦ ਦਾ ਪਾਠ ਹੀ ਹੋਇਆ।

## ਕੰਨਿਆਂ ਦੇ ਧਨ ਦਾ ਨਿਖੇਧ

ਨਿਸ਼ਾਨ ਵਾਲੀ ਮਿਸਲ ਦਾ ਸਰਦਾਰ..........ਸਿੰਘ ਬਾਬਾ ਜੀ ਦੇ ਦਰਸਨ ਨੂੰ ਕਈ ਦਿਨ ਆਉਂਦਾ ਰਿਹਾ, ਦਰਸਨ ਨ ਹੀ ਹੋਇਆ। ਇਕ ਦਿਨ ਮਾਈ ਸੇਵਾਂ ਨੇ ਅਰਜ ਕਰੀ ਕਿ ਮਹਾਰਾਜ..........ਸਿੰਘ ਬਹੁਤ ਵਾਰ ਦਰਸਨ ਲਈ ਆਇਆ ਹੈ, ਪਰ ਨਿਰਾਸਾ ਜਾਂਦਾ ਹੈ। ਬਾਬਾ ਸਾਹਿਬ ਨੇ ਫੁਰਮਾਇਆ ਕਿ ਉਹ ਕੰਜਰ ਸਾਡੇ ਦਰਸਨ ਦਾ ਅਧਕਾਰੀ ਨਹੀਂ, ਓਸਨੇ ਰਾਜਾ..........ਨੂੰ ਜਾਗੀਰ ਦੇ ਲਾਲਚ ਨੂੰ ਆਪਨੀ ਪੁਤ੍ਰੀ ਦਿਤੀ ਹੈ।

## ਕੀਰਤਨ

ਬਾਬਾ ਜੀ ਦੇ ਦਰਬਾਰ ਕੀਰਤਨ ਕਰਨ ਲਈਰਾਗੀਰਖੇ ਹੋਏ ਨਹੀਂਸਨਹਜੂਰੀ ਸਿੰਘ,ਅਤੇ ਸੇਵਕਮਿਲਕੇ ਆਸਾ ਦੀ ਵਾਰ ਦਾ ਕੀਰਤਨ ਕਰਦੇ। ਪਰ ਜੇ ਕਦੇ ਕੋਈ ਰਾਗੀ ਰਬਾਬੀ ਆ ਜਾਵੇ ਤਾਂ ਨਿਸ਼ਾਨ ਸਾਹਿਬ ਪਾਸ ਬੈਠਕੇ ਕੀਰਤਨ ਕਰਦਾ, ਜਿਸ ਨੂੰ ਕਦੇ ਕਦੇ ਚੌਬਾਰੇ ਤੇ ਖਲੋਕੇ ਤੇ ਬਾਬਾ ਜੀ ਭੀ ਸੁਣਦੇ। ਬਾਬਾ ਜੀ ਰਬਾਬ ਅਤੇ ਸਰੰਦੇ ਬਿਨਾਂ ਹੋਰ ਤੰਬੂਰਾ ਸਤਾਰ ਆਦ ਸਾਜ ਵੇਖਕੇ



Sri Satguru Jagjit Singh Ji Elibrary NamdhariElibrary@gmail.com

ਪ੍ਰਸੰਨ ਨਹੀਂ ਹੁੰਦੇ ਸਨ। ਇਕ ਦਿਨ ਇਕ ਰਬਾਬੀ ਨੂੰ ਜਿਸਨੇ ਸਬਦ ਗਾਉਣ ਸਮੇ ਟੇਕ ਆਪਣੀ ਵਲੋਂ ਲਾਈ ਸੀ। ਬਾਬਾ ਜੀ ਨੇ ਦੀਵਾਨ ਵਿਚੋਂ ਉਠਵਾ ਦਿਤਾ ਸੀ। ਉਹਨਾਂ ਨੇ ਫੁਰਮਾਇਆ ਕਿ ਗੁਰਬਾਣੀ ਵਿਚ ਜੋ (ਰਹਾਉ) ਹੈ ਉਹ ਹੀ ਉਤਮ ਟੇਕ ਹੈ। ਜੋ ਉਸ ਬਿਨਾਂ ਹੋਰ ਟੇਕ (ਰਹਾਉ) ਵਰਤਦਾ ਹੈ। ਅਥਵਾ ਇਕ ਅਖਰ ਵਾਧੂ ਜੋੜਦਾ ਹੈ ਉਹ ਤਨਖਾਹੀਆ ਅਤੇ ਮਨਮਤੀਆ ਹੈ ਅਤੇ ਜੋ ਓਸਦਾ ਕੀਰਤਨ ਸੁਣਦਾ ਹੈ, ਉਹ ਅਗਿਆਨੀ ਸਿਖ ਹੈ।

## ਸੁਖਣਾਂ ਮੰਨਤ

ਇਕ ਦਿਨ ਸਰਹਿੰਦ ਨਿਵਾਸੀ ਪ੍ਰੇਮ ਸਿੰਘ ਸਵਾ ਸੌ ਰੁਪੈਇਆ ਲੈਕੇ ਬਾਬਾ ਜੀ ਦੀ ਹਜੂਰੀ ਵਿਚ ਹਾਜਰ ਹੋਇਆ ਅਰ ਅਰਜ ਕੀਤੀ ਕਿ ਮੇਰੇ ਪੁਤ੍ਰ ਦੇ ਪ੍ਰਾਣ ਤਾਪ ਰੋਗ ਤੋਂ ਆਪਦੀ ਕ੍ਰਿਪਾ ਨਾਲ ਬਚੇ ਹਨ, ਮੈਂ ਆਪਦੀ ਮੰਨਤ ਮੰਨੀ ਸੀ ਜੋ ਹੁਣ ਪੇਸ਼ ਕਰਦਾ ਹਾਂ। ਬਾਬਾ ਸਾਹਿਬ ਨੇ ਫੁਰਮਾਇਆ ਕਿ ਇਸਤਰਾਂ ਮੰਨਤ (ਸੁਖਣਾਂ) ਕਰਨੀ ਅਤੇ ਲੈਣੀ ਗੁਰੂ ਸਿੰਘ ਜੀ ਨੇ ਵਰਜੀ ਹੈ। ਕਿਸੇ ਕਾਰਜ ਦੀ ਸਿਧੀ ਲਈ ਕਰਤਾਰ ਅਗੇ ਅਰਦਾਸ ਕਰਨੀ ਅਤੇ ਗੁਰਮੁਖਾਂ ਤੋਂ ਕਰਾਉਣੀ ਅਤੇ ਕਾਰਜ ਸਿਧੀ ਹੋਣ ਤੋਂ ਸ਼ੁਕਰਾਨਾਂ ਕਰਦੇ ਹੋਏ ਭੇਟਾ ਅਰਪਨੀ ਨਿਖੇਧੀ ਨਹੀਂ ਪਰ ਇਹ ਕਹਿਣਾਂ ਕਿ ਜੇ



Sri Satguru Jagjit Singh Ji Elibrary NamdhariElibrary@gmail.com

ਆਹ ਕੰਮ ਹੋ ਜਾਵੇ ਤਾਂ ਮੈਂ ਏਤਨੀ ਰਕਮ ਦੇਵਾਂਗਾ ਆਦਿਕ ਸਿਖੀ ਨਿਯਮਾਂ ਤੋਂ ਵਿਰੁਧ ਹੈ। ਪ੍ਰੇਮ ਸਿੰਘ ਨੂੰ ਹੁਕਮ ਹੋਇਆ ਕਿ ਸਵਾ ਸੌ ਰੁਪੈਇਆ ਗੁਰਦੁਆਰੇ ਫਤੇ ਗੜ੍ਹ ਦੇ ਲੰਗਰ ਲਈ ਜਾਕੇ ਦੇਵੇ।

## ਨਿਰਮਲਤਾ

ਬਾਬਾ ਅਜਾਪਾਲ ਸਿੰਘ ਜੀ ਮਲੀਨਤਾ ਦੇ ਵਡੇ ਵਿਰੋਧੀ ਸਨ, ਜੋ ਬਸਤ੍ਰ ਸ਼ਸਤ੍ਰ ਘੋੜੇ ਦਾ ਸਾਜ ਅਤੇ ਆਦਿਕ ਜਰਾ ਭੀਮਲੀਨਦੇਖਦੇਤਾਂ ਬਹੁਤ ਤਾੜਨਾਂ ਕਰਦੇ, ਇਕ ਦਿਨ ਧੁਪ ਸੇਕਦਾ ਹੋਇਆ ਕੇਸਰਾ ਸਿੰਘ ਆਪਣਾਂ ਕੁੜਤਾ ਲਾਹਕੇ ਜੂਆਂ ਮਾਰ ਰਿਹਾ ਸੀ। ਬਾਬਾ ਸਾਹਿਬ ਨੇ ਹੁਕਮ ਦਿਤਾ ਕਿ ਇਸ ਘੋਰੀ ਦੇ ਪੰਜ ਚਾਬਕ ਪਿਠ ਤੇ ਮਾਰੋ। ਇਸ ਹੁਕਮ ਦੀ ਫੌਰਨ ਤਾਮੀਲ ਹੋਈ। ਕੇਸਰਾ ਸਿੰਘ ਬਹੁਤ ਰੋਇਆ ਅਤੇ ਬੇਨਤੀ ਕੀਤੀ ਕਿ ਮੇਰਾ ਏਨਾਂ ਅਪਰਾਧ ਨਹੀਂ ਸੀ। ਬਾਬਾ ਸਾਹਿਬ ਨੇ ਫੁਰਮਾਇਆ ਕਿ ਤੇਰਾ ਥੋੜੀ ਸਜਾ ਨਾਲ ਹੀ ਛੁਟਕਾਰਾ ਹੋ ਗਿਆ ਹੈ। ਗੁਰੂ ਜੀ ਨੇ ਸਰੀਰ ਅਤੇ ਬਸਤ੍ਰ ਮੈਲਾ ਰਖਣ ਵਾਲੇ ਸਿਖ ਨੂੰ ਤਨਖਾਹੀਆ ਅਤੇ ਦੰਡ ਜੋਗ ਠਹਿਰਾਇਆ ਹੈ।

(੪੬੧ ਤੋਂ ੪੬੫ ਅੰਗ ਤਕ)

ਸ੍ਰ: ਸਾਹਿਬ ਕਾਨ੍ਹ ਸਿੰਘ ਜੀ ਦੇ ਫੁਲਵਾੜੀ ਤੇ ਛਪੇ ਏਹਨਾਂ ਦੋ ਲੇਖਾਂ ਤੋਂ ਪਹਿਲਾਂ ਭੀ ੧੯੧੬ ਈ: ਵਿਚ



Sri Satguru Jagjit Singh Ji Elibrary NamdhariElibrary@gmail.com

ਏਸੇ ਭਾਵ ਦਾ ਲੇਖ 'ਪੰਜਾਬੀ ਭੈਣ' ਰਸਾਲੇ ਮਹਾਵਾਰ ਤੇ ਫੀਰੋਜਪੁਰੋਂ ਛਪਿਆ ਸੀ ਪਰ ਤਦੋਂ ਲੇਖਕ ਨੂੰ ਗੁਪਤ ਰਖਿਆ ਗਿਆ ਸੀ ਤੇ ਭਾਵ ਭੀ ਭੇਦ ਭਰੇ ਰਖੇ ਸੀ। ਪਰ ਹੁਣ ਇਸ 'ਫੁਲਵਾੜੀ' ਦੇ ਲੇਖਾਂ ਵਿਚ ਲੇਖਕ ਦਾ ਨਾਮ ਤੇ ਆਮ ਦੀ ਨਜ਼ਰ ਵਿਚ ਔਣ ਲਈ 'ਇਤਿਹਾਸ ਦੇ ਅਣਲਿਖੇ ਪਤਰੇ' ਸਿਰ ਲੇਖ ਮੋਟੇ ਅਖਰਾਂ ਵਿਚ ਹੋਣ ਕਰ ਬਹੁਤ ਪਾਠਕਾਂ ਨੂੰ ਪ੍ਰੇਰਨਾਂ ਹੋਈ ਸੀ, ਪਰ ਫੇਰ ਭੀ ਕਿਸੇ ਕੋਈ ਇਤਰਾਜ ਨ ਉਠਾਇਆ। ਪਰ ਜਦੋਂ 'ਸਤਿਜੁਗ' ਨੇ ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਬਾਲਕ ਸਿੰਘ ਜੀ ਨੂੰ ਮਿਲਨਾਂ ਤੇ ਸਤਿਗੁਰੂ ਰਾਮ ਸਿੰਘ ਜੀ ਜੋਗ ਸੌਂਪਨਾਂ ਕਰਨੀਂ ਗੁਰ ਸਬਦ 'ਗੁਰਤਾ ਕਾਰ ਦੀ' ਸਤਿ-ਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾਂ ਨਾਲ ਸ੍ਰੀ 'ਆਲਿਮ' ਜੀ ਤੇਸ੍ਰੀ'ਚਕ੍ਰਵਰਤੀ' ਜੀ ਪੂਰੇ ਵਿਸਥਾਰ ਨਾਲ ਲਿਖਿਆ ਨਾਮਧਾਰੀ ਇਤਿਹਾਸ ਦੀ ਪਰੋੜਤਾ ਲਈ ਤੇ ਨਾਮ-ਧਾਰੀਆਂ ਨੂੰ ਆਪਣੇ ਮੁਢਲੇ ਇਤਿਹਾਸ ਦੀ ਵਾਕਫੀਅਤ ਲਈ। ਤਾਂ ਸਿੰਘ ਸਭੀਆਂ ਨੂੰ ਆਪਣੀ ਕੀਤੀ ਨੀਤੀ ਦਾ ਡਰ ਪਿਆ ਤੇ ਉਹਨਾਂ ਅਗੋਂ ਝੂਠਾ ਮੁਕਾਬਲਾ ਉਤਰ ਦੇਣ ਦੇ ਰੂਪ ਵਿਚ ਕੀਤਾ ਤੇ 'ਆਲਿਮ' ਜੀ ਦੇ ਲੇਖਾਂ ਦਾ ਸੰਗ੍ਰਹਿ ਸਤਿਗੁਰੂ ਜੀ 'ਗੁਰੂ ਪਦ ਪ੍ਰਕਾਸ' ਤਿੰਨ ਹਿਸੇ ਪੁਸਤਕ ਦੀ ਸ਼ਕਲ ਦੇ ਛਾਪੇ ਤੇ ਸਿੰਘ ਸਭੀਆਂ 'ਗੁਰੂ ਪਦ ਨਿਰਨੇ' ਤਿੰਨ ਹਿਸੇ ਛਾਪੇ। ਪਰ 'ਆਲਿਮ' ਜੀ ਦੇ ਪ੍ਰਸ਼ਨ ੧. ਗੁਰੂ ਜੀ ਜੇ ਨਹੀਂ ਸਨ ਤਾਂ ਨਾਭੇ ਰਹਿਣ



Sri Satguru Jagjit Singh Ji Elibrary NamdhariElibrary@gmail.com

ਵ ਲਾ ਏਡਾ ਤੇਜੱਸਵੀ ਹੋਰ ਕੌਣ ਤੇ ਕਿਥੋਂ ਦਾ ਜੰਮ
ਸੀ ਤੇ ੨. ਉਹ ਗ੍ਰੰਥ ਸਾਹਿਬ ਕਿਥੇ ਹੈ ਜਿਸ ਨੂੰ ਆਖਦੇ ਹੋ
ਗੱਦੀ ਦਿਤੀ ਗਈ ਸੀ ਨ ਦਸ ਦਿਖਾ ਸਕੇ ੩.ਤੇ ਗੁਰੂ ਜੀ
ਨੂੰ ਨਦੇੜ ਵਿਚ ਜੋਤੀ ਜੋਤਿ ਸਮਾਇਆ ਨ
ਸਾਬਤ ਕਰ ਸਕੇ। ਭਾਵੇਂ ਭਾਈ ਕਾਨ੍ਹ ਸਿੰਘ ਜੀ ਕੁਝ
ਚਿਰ ਪਹਿਲਾਂ ਕਹਿੰਦੇ ਰਹੇ ਮੈਂ ਪੁਸਤਕਾਂ ਦੀ ਖੱਟੀ ਤੇ
ਨਹੀਂ ਬੈਠਾ ਹੋਇਆ ਤੇ ਤੁਸੀਂ ਚਾਹੇ ਮੇਰੇ ਲਈ ਕੋਈ
ਵਰਤਾਉ ਕਰੋ। ਪਰ ਆਖਰ ਨੂੰ ਮਜਬੂਰ ਕੀਤੋ ਨੇਂ ਤੇ
ਕੁਝ ਹੋਰ ਹੇਰਾ ਫੇਰੀ ਲਿਖਤੀ ਕਰਾਈ। ਉਹ 'ਆਲਿਮ'
ਜੀ ਦੇ 'ਗੁਰੂ ਪਦ ਪ੍ਰਕਾਸ' ਪੜਿਆਂ ਪਤਾ ਲਗ ਜਾਂਦਾ
ਏ, ਮੇਰੇ ਇਸ ਗਰੰਥ ਨਾਲ ਉਸਦਾ ਨ ਸਬੰਧ ਜਾਨ ਉਹ
ਮੈਂ ਏਥੇ ਨਹੀਂ ਲਿਖਦਾ । ਪਰ ਕਾਨ੍ਹ ਸਿੰਘ ਜੀ ਨੇ
ਕਬਦੇ ਹੱਥਾਂ ਨਾਲ ਕੁਝ ਲਿਖ, ਤਾਂ ਆਪਣੀ ਜਮੀਰ ਦੇ
ਉਲਟ ਅੱਖਰ ਦਿਤੇ, ਪਰ ਉਹਨਾਂ ਦਾ ਅੰਦਰਲਾ ਇਸ
ਉਪਰਲੇ ਲੇਖਤੇ ਹੀ ਕਾਇਮ ਰਹਿਆਤੇਨਾਮਧਾਰੀ ਲੇਖਕਾਂ
ਤੇ ਸਤਿਗੁਰੂ ਜੀ ਨਾਲ ਪਿਆਰ ਰਿਹਾ । ਜੋ ਸਭ ਕੁਝ
ਪਾਠਕ ਅਗੇ ਇਸੇ ਪੁਸਤਕ ਵਿਚ ਪੜਨਗੇ, ਸਾਡਾ
ਏਥੇ ਉਹ ਰੁਖ ਨਹੀਂ ਕਿ ਕੱਸ਼ ਮੱਕਸ਼ ਦਾ ਵਾਤਾਵਰਨ
ਲਿਖੀਏ ।

ਮੈਂ ਉਹ 'ਆਲਿਮ' ਜੀ ਦਾ ਤੇ 'ਪੰਜਾਬੀ ਭੈਣ'
ਟਸਾਲੇ ਦਾ ਤੇ ਐਡੀਟਰ ਜੀ ਦੀ ਰਾਏ ਦਾ ਉਤਾਰਾ ਇਸ
ਲੇਖ ਤੋਂ ਪਹਿਲਾਂ ਦਾ ਪਾਠਕਾਂ ਦੀ ਭੇਟ ਕਰਦਾ ਹਾਂ ਤੇ



Sri Satguru Jagjit Singh Ji Elibrary NamdhariElibrary@gmail.com

ਫੇਰ ਲਿਖਾਂਗਾ ਕਿ ਨਾਭਾ ਜੀ ਦੇ ਅੰਦਰ ਸਤਿਗੁਰੂ ਰਾਮ ਸਿੰਘ ਜੀ ਦਾ ਕੀ ਥਾਂ ਸੀ।

ਹੁਣ ਮੈਂ 'ਆਲਿਮ' ਜੀ ਦੀਆਂ ਉਹ ਖੋਜ ਪੂਰਤ ਲਿਖਤਾਂ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਨਦੇੜ ਵਿਚ ਜੋਤੀ ਜੋਤਿ ਨਹੀਂ ਸਮਾਏ ਤੇ ਬਾਦ ਕਈ ਕੌਤਕ ਕਰਨੇ ਸਾਬਤ ਕਰਦੀਆਂ ਹਨ ਉਹ ਆਪਣੇ ਵਲੋਂ ਏਥੇ ਲਿਖਦਾ ਹਾਂ। ਜਿੰਨਾਂ ਤੇ ਕੋਈ ਅੱਖਰ ਲਿਖਣ ਦੀ ਲੋੜ ਨ ਸਮਝ ਜਿਓਂ ਕੀਆਂ ਤਿਓਂ ਹੀ ਭੇਟ ਕਰਾਂਗਾ। 'ਆਲਿਮ' ਜੀ ਹੀ ਇਕ ਐਸੇ ਖੋਜੀ ਸੋਝੀਵਾਨ ਲਿਖਾਰੀ ਤੇ ਕਵੀ, ਪ੍ਰਚਾਰਕ, ਰਾਗੀ ਤੇ ਬੁਲਾਰੇ ਵਿਦਵਾਨ ਹੋਏ ਹਨ। ਜਿੰਨਾਂ ਨੂੰ ਨਾਮਧਾਰੀ ਪੰਥ ਤੋਂ ਬਿਨਾਂ ਹੋਰ ਸਿਖ, ਹਿੰਦੂ, ਮੁਸਲਮਾਨ, ਈਸਾਈ ਭੀ ਚੋਟੀ ਦਾ ਗੁਣੀ ਖੋਜੀ ਵਿਦਵਾਨ ਮੰਨਦੇ ਸੀ। ਜਿੰਨਾਂ ਨੇ ਸਿਖ ਪੰਥ ਤੇ ਨਾਮ-ਧਾਰੀ ਪ੍ਰਚਾਰਕਾਂ ਨੂੰ ਬਹੁਤ ਕੁਝ ਲਿਖ ਦਿਤਾ ਹੈ ਤੇ ਜਿਨ੍ਹਾਂ ਦੀ ਲਿਖਤ ਦਾ ਉਤਰ ਸਿੰਘ ਸਭੀ ਭਰਾ ਅਜੇ ਤਕ ਨਹੀਂ ਦੇ ਸਕੇ।

ਹਵਾਲਾ 'ਗੁਰੂ ਪਦ ਪ੍ਰਕਾਸ਼' ਹਿਸਾ ਪਹਿਲਾ ਅੰਗ ੧੨੧ ਤੋਂ ੧੨੭ ਤਕ। ਸ੍ਰੀਮਾਨ ਸੰਤ ਨਿਧਾਨ ਸਿੰਘ ਜੀ 'ਆਲਿਮ' ਵਲੋਂ।

ਸਾਨੂੰ ਤਾਂ ਇਸ ਗਲ ਦਾ ਪਤਾ ਹੀ ਨਹੀਂ ਸੀ ਕਿ 'ਫੁਲਵਾੜੀ' ਰਸਾਲੇ ਤੋਂ ਪਹਿਲੇ ਵੀ ਕਦੇ 'ਇਤਿਹਾਸ ਦਾ ਅਣਲਿਖਿਆ ਪਤ੍ਰਾ' ਨਾਮਕ ਲੇਖ ਕਿਤੇ ਪ੍ਰਕਾਸ਼ਤ



Sri Satguru Jagjit Singh Ji Elibrary NamdhariElibrary@gmail.com

ਹੋਇਆ ਹੈ।

ਪਰੰਤੂ ਸ੍ਰੀਮਾਨ ਗੁਰਪਾਲ ਸਿੰਘ ਜੀ ਵਲੋਂ ਪ੍ਰਕਾਸ਼ਤ ਹੋਏ ਇਕ ਟ੍ਰੈਕਟ ਵਿਚੋਂ ਪਤਾ ਲਗਾ ਹੈ, ਕਿ ਏਸੇ ਭਾਵ ਦਾ ਇਕ ਲੇਖ, ਮਈ ੧੯੧੬ ਵਿਚ ਪੰਜਾਬੀ ਦੇ ਮਾਸਕ ਪਤਰ 'ਪੰਜਾਬੀ ਭੈਣ' ਫੀਰੋਜਪੁਰ ਵਿਚ ਅਜ ਤੋਂ ੧੭ ਸਾਲ ਪਹਿਲੋਂ ਵੀ ਪ੍ਰਕਾਸ਼ਤ ਹੋਇਆ ਸੀ, ਓਸ ਵਿਚੋਂ ਤਾਂ ਬਿਲਕੁਲ ਸਗੋਂ ਸਪਸ਼ਟ ਹੋ ਜਾਂਦਾ ਹੈ, ਕਿ ਨ ਸਿਰਫ ਭਾਈ ਕਾਨ੍ਹ ਸਿੰਘ ਜੀ ਹੀ ਇਹ ਮੰਨਦੇ ਹਨ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਸਨ। ਸਗੋਂ 'ਪੰਜਾਬੀ ਭੈਣ' ਦੇ ਵਿਦਵਾਨ ਐਡੀਟਰ ਸਾਹਿਬ ਵੀ ਇਸ ਗਲ ਨੂੰ ਪ੍ਰਵਾਨ ਕਰਦੇ ਸਨ, ਅਤੇ ਉਸ ਲੇਖ ਦੇ ਪ੍ਰਕਾਸ਼ਨ ਤੋਂ ਉਪ੍ਰੰਤ ਕਈਆਂ ਸਾਲਾਂ ਤਕ ਕਿਸੇ ਪੰਥ ਦੇ ਵਿਦਵਾਨ ਵਲੋਂ ਉਸ ਤੇ ਇਤਰਾਜ ਨ ਕੀਤਾ ਜਾਣਾਂ, ਸਗੋਂ ਇਸ ਗਲ ਦਾ ਸਬੂਤ ਹੈ, ਕਿ ਜੇ ਸਾਰਾ ਪੰਥ ਨਹੀਂ ਤਾਂ ਘਟ ਤੋਂ ਘਟ 'ਪੰਜਾਬੀ ਭੈਣ' ਦੇ ਪਾਠਕ ਜਰੂਰ ਉਸ ਲੇਖ ਨਾਲ ਇਤਫਾਕ ਕਰਦੇ ਸਨ। ਅਸੀਂ ਪਾਠਕਾਂ ਦੀ ਦਿਲਚਸਪੀ ਵਾਸਤੇ ਇਸ ਲੇਖ ਬਾਬਤ 'ਪੰਜਾਬੀ ਭੈਣ' ਦੇ ਵਿਦਵਾਨ ਐਡੀਟਰ ਦੀ ਰਾਏ ਪ੍ਰਗਟ ਕਰਦੇ ਹਾਂ ਜੋ ਕਿ ਉਹਨਾਂ ਨੇ ਇਸ ਲੇਖ ਦੇ ਅਰੰਭ ਵਿਚ ਪ੍ਰਕਾਸ਼ਤ ਕੀਤੀ ਹੈ। ਆਪ ਲਿਖਦੇ ਹਨ:-'ਇਹ ਪ੍ਰਸੰਗ ਸੱਚਾ ਹੋਣ ਬਾਬਤ ਇਤਨਾਂ ਹੀ ਦੱਸ ਦੇਣਾਂ ਕਾਫੀ ਹੋਵੇਗਾ ਕਿ ਇਹਦੇ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ



Sri Satguru Jagjit Singh Ji Elibrary NamdhariElibrary@gmail.com

ਵਿਦਿਆ ਮੁਕਟ ਮਣੀ ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰ ਇਤਿਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ।' ਵਿਦਿਆ ਮੁਕਟ ਮਣੀ ਤੋਂ ਭਾਈ ਕਾਨ੍ਹ ਸਿੰਘ ਜੀ ਵਲ ਇਸ਼ਾਰਾ ਹੈ। ਇਸ ਲੇਖ ਵਿਚ ਲਿਖਾਰੀ ਦਾ ਨਾਮ ਗੁਪਤ ਰਖਿਆ ਗਿਆ ਹੈ। ਅਗੇ ਜਾਕੇ ਐਡੀਟਰ 'ਪੰਜਾਬੀ ਭੈਣ' ਲਿਖਦੇ ਹਨ:--'ਜੋ ਵੀਰ ਭੈਣਾਂ ਇਸ ਲੇਖ ਨੂੰ ਅਖਰਾਂ ਤੋਂ ਪਰੇ ਨੀਝ ਲਾਕੇ ਡੂੰਘੀ ਦ੍ਰਿਸ਼ਟੀ ਦੁਆਰਾ ਵਿਚਾਰਨਗੇ, ਉਹਨਾਂ ਨੂੰ ਸਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਚ ਭਾਣਾਂ ਵਰਤਾਣ ਦੇ ਨਾਲ ਲਗਦੇ ਹੀ ਸਮੇਂ ਦੀ ਅਲੋਕਕ ਝਾਕੀ ਦਿਸੇਗੀ।

ਇਸ ਪ੍ਰਸੰਗ ਦੇ ਨਾਇਕ ਬਾਬਾ ਅਜਾਪਾਲ ਸਿੰਘ ਜੀ ਵਿਚ ਪਿਤਾ ਕਲਗੀਧਰ ਜੀ ਦੀ ਅਕਾਲੀ ਜੋਤਿ ਦਾ ਪ੍ਰਕਾਸ ਭਾਸੇਗਾ। ਬਸ ਕਿਸੇ ਹੋਰ ਸੈਨਤ ਯਾ ਸੁਨਾਵੇ ਦੀ ਲੋੜ ਨਹੀਂ ਹੈ। 'ਪੰਜਾਬੀ ਭੈਣ' ਦੇ ਐਡੀਟਰ ਜੀ ਦੀ ਬਾਬਾ ਅਜਾਪਾਲ ਸਿੰਘ ਜੀ ਵਾਲੇ ਲੇਖ ਬਾਬਤ ਇਹ ਰਾਇ ਸੱਚੀ ਅਤੇ ਸਪਸ਼ਟ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਦੇ ਲਿਬਾਸ ਵਿਚ ਕਲਗੀਧਰ ਜੀ ਦੀ ਅਕਾਲੀ ਜੋਤਿ ਦਾ ਪ੍ਰਕਾਸ ਭਾਸਦਾ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਸ ਰਾਏ ਦੇ ਵਿਰੁਧ ਕਦੇ ਵੀ ਕੋਈ ਖਿਆਲ ਜਬਾਨੀ ਯਾ ਲਿਖਤ ਰੂਪ ਵਿਚ ਪ੍ਰਗਟ ਨਹੀਂ ਕੀਤਾ। ਏਥੋਂ ਤਕ ਕੇ ਸੰਨ ੧੯੨੭ ਨੂੰ ਜਦੋਂ



Sri Satguru Jagjit Singh Ji Elibrary NamdhariElibrary@gmail.com

ਬਾਬਾ ਅਜਾਪਾਲ ਸਿੰਘ ਜੀ ਵਾਲਾ ਲੇਖ ਭਾਈ ਸਾਹਬ ਦੇ ਨਾਮ ਹੇਠ 'ਫੁਲਵਾੜੀ' ਵਿਚ ਪ੍ਰਕਾਸ਼ਤ ਹੋਇਆ। ਓਸ ਵਿਚ ਵੀ ਆਪਨੇ ਏਸਦੀ ਤਰਦੀਦ ਨਹੀਂ ਕੀਤੀ, ਜੇ ਭਾਈ ਸਾਹਿਬ ਐਡੀਟਰ 'ਪੰਜਾਬੀ ਭੈਣ' ਦੀ ਇਸ ਰਾਏ ਦੇ ਵਿਰੁਧ ਰਾਏ ਰਖਦੇ ਹੁੰਦੇ ਤਾਂ ਅਵੱਲ ਤਾਂ ਇਸਦੇ ਪ੍ਰਕਾਸ਼ਤ ਹੋਣ ਦੇ ਛੇਤੀ ਹੀ ਪਿਛੋਂ ਇਸਦਾ ਖੰਡਨ ਕਰਦੇ। ਵਰਨਾਂ 'ਫੁਲਵਾੜੀ' ਵਾਲੇ ਲੇਖ ਵਿਚ ਤਾਂ ਅਵੱਸ਼ ਹੀ ਆਪਣੀ ਰਾਇ ਇਸਦੇ ਵਿਰੁਧ ਪ੍ਰਗਟ ਕਰ ਦਿੰਦੇ। ਪਰ ਅਜਿਹਾ ਨ ਕਰਨ ਤੋਂ ਸੁਤੇ ਹੀ ਸਿਧ ਹੈ ਕਿ ਭਾਈ ਸਾਹਿਬ ਨਾਂ ਕੇਵਲ ਇਸਦੇ ਵਿਰੁਧ ਹੀ ਨਹੀਂ ਸਨ ਸਗੋਂ ਆਪ ਬਜ਼ਾਤੇ ਖ਼ੁਦ ਇਸਦੇ ਪਰਕਾਸ ਦਾ ਸੋਮਾ ਸਨ।

'ਸਤਿਜੁਗ' ਦਾ ਬਸੰਤ ਨੰਬਰ ੧੨ ਮਾਘ ੧੯੯੧ ਪੰਨਾਂ ੧੫੨।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਤੋਂ ਪਹਿਲਾਂ ਸਿਖੀ ਬਾਗ ਦੀ ਜੋ ਦੁਰਦਸ਼ਾ ਸੀ, ਉਸਤੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ। ਸਿਖ ਧਰਮ ਦੇ ਮਹਾਨ ਵਿਦਵਾਨ ਸਿੰਘ ਸਭਾ ਲਹਿਰ ਦੇ ਬਾਨੀ ਤੇ ਆਗੂ, ਮਹਾਨ ਕੋਸ਼ ਦੇ ਕਰਤਾ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਬੰਧੀ ਸ਼ਰਧਾਂਜਲੀ ਭੇਟ ਕਰਦੇ ਹੋਏ ਲਿਖਦੇ ਹਨ:--



Sri Satguru Jagjit Singh Ji Elibrary NamdhariElibrary@gmail.com

ਵਿਸ਼ਯ ਅਗਨ ਕਰ ਤਪਤ ਰਿਦੈ,
ਜਿਨ ਨਾਮ ਅੰਮ੍ਰਿਤ ਦੇ ਠਾਰੇ।
ਗੁਰੂ ਮੱਤ ਦੇ ਅਨਰਾਗੀ, ਕੀਤੇ ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾਕੇ ਨਸ਼ਾ ਪ੍ਰੇਮ ਦਾ ਦਿਤਾ।
ਮੰਗ ਖਾਨ ਨੂੰ ਖੰਡਨ ਕੀਤਾ ਦੱਸ ਧਰਮ ਦਾ ਕਿੱਤਾ।
ਫੁਟ ਈਰਖਾ ਦਵੈਰ ਭਾਵ ਅਰ ਨਫਰਤ ਮਨੋਂ ਹਟਾਈ।
ਮੁਦਤਾ ਮੈਤ੍ਰੀ, ਕਰੁਣਾਂ ਦ੍ਰਿੜ ਕਰ ਸਿਖਾਂ ਚਿਤ ਵਸਾਈ।
ਭੁਖਾ, ਨੰਗਾ, ਰੋਗੀ, ਸੋਗੀ, ਜੋ ਸਰਨੀਂ ਚੱਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ, ਜੀਵਨ ਸਰਸ ਬਿਤਾਵੇ।
ਸਿਖੀ ਬਾਗ ਖਿਜ਼ਾਂ ਜਦ ਗ੍ਰਸਿਆ,ਭਇਯੋ ਪਤ੍ਰ ਬਿਨਸਾਯਾ।
ਰੂਪ ਬਸੰਤ ਧਾਰਕੇ ਬਾਬਾ, ਦਿਨ ਬਸੰਤ ਦੇ ਆਇਆ।
ਰੋਹੀ ਵਿਚ ਗੁਲਜਾਰ ਲਗਾਈ, ਸਿਮਰਨ ਸਰਿਤ ਵਹਾਕੇ।
ਪ੍ਰੇਮੀ ਭੌਰ ਹੋਏ ਮਸਤਾਨੇ ਪਾਣ ਘੁੰਮੇਰੀ ਆਕੇ।

ਬਾਲ ਅਵਸਥਾ ਵਿਚ ਵ੍ਰਿਜੇਸ਼ ਨੇ,
ਅਦਭੁਤ ਮੂਰਤਿ ਚੀਨੀ। (੧) ਵੇਖੀ।
ਸਿਟ ਤੇ ਖੰਡਾ ਹਥ ਸਿਮਰਨੀ,
ਚੜ੍ਹਿਆ ਬਾਂਕੀ ਚੀਨੀ। (੨) ਘੋੜੀ।
ਜਿਸਦੇ ਬਚਨਾਂ ਅੰਮ੍ਰਿਤ ਅਗੇ,
ਫਿਕੀ ਲਗਦੀ ਚੀਨੀ। (੩) ਖੰਡ।
ਦਰਸ਼ਨ ਕਰਕੇ ਰਿਦਾ ਵਿਗਸਦਾ,
ਜਿਉ ਰਵਿ ਪਿਖ ਗੁਲ ਚੀਨੀ।(੪) ਫੁਲ ਬੂਟਾ।



Sri Satguru Jagjit Singh Ji Elibrary NamdhariElibrary@gmail.com

ਪਾਠਕ ਪੜ੍ਹ ਚੁਕੇ ਹਨ ਕਿ ਕਾਨ੍ਹ ਸਿੰਘ ਜੀ ਵਲੋਂ 'ਪੰਜਾਬੀ ਭੈਣ' ਵਿਚ ਵੀ ਇਹੋ ਲੇਖ ਛਪਿਆ ਸੀ ਤੇ 'ਫੁਲਵਾੜੀ ਵਿਚ ਵੀ।

ਤੇ ਭਾਈ ਸਾਹਿਬ ਦੇ ਅੰਦਰ ਸਤਿਗੁਰੂ ਰਾਮ ਸਿੰਘ ਦੇ ਬਚਨਾਂ ਨੂੰ ਹੀ 'ਅੰਮ੍ਰਿਤ' (ਪ੍ਰਿਆ ਬਚਨ ਤਿਹਾਰੇ) ਸਮਝਨ ਵਾਲੀ ਸਰਧਾ ਸੀ ਕਿ ਸਤਿਗੁਰੂ ਜੀ ਦੇ ਬਚਨ ਅੰਮ੍ਰਿਤ ਨਾਲ ਹੀ ਮੁਰਦਾ ਰੂਹਾਂ ਜਿੰਦਾਂ ਹੋ ਜਾਂਦੀਆਂ ਸੀ। ਜੋ ਸਕਤ ਖੰਡੇ ਦਾ ਅੰਮ੍ਰਿਤ ਤਿਆਰ ਕਰ ਸਤਿਗੁਰੂ ਜੀ ਛਕਾਇਆ ਸੀ ਉਸਤੋਂ ਵਲੱਖਨਸ਼ਕਤ ਬਚਨਾਂ ਅੰਮ੍ਰਿਤ ਵਿਚ ਸੀ ਜੋ ਮੁਰਦੇ ਰੂਹਾਂ ਜਿੰਦਾ ਕਰਦੀ ਸੀ।

'ਆਲਿਮ' ਜੀ ਵਲੋਂ ਗੁਰੂਪਦ ਪ੍ਰਕਾਸ਼ ਹਿਸੇ ਦੂਜੇ 'ਚਿ ੮੨-੮੩ ਅੰਗ ਤੇ ਦਿਤਾ ਹਵਾਲਾ।

'ਰਸਾਲਾ 'ਅੰਮ੍ਰਿਤ' ਮਾਰਚ ੧੯੪੭ ਵਿਚ ਸ੍ਰ. ਆਸਾ ਸਿੰਘ ਜੀ ਠੇਕਦਾਰ ਟੰਡਾਵਲੀ ਮਹੰਮਦ ਹੈਦਰਾਬਾਦ ਸਿੰਧ ਵਲੋਂ ਕੀਤੇ ਗਏ ਕੁਛ ਗੁਰਮਤ ਸਬੰਧੀ ਪ੍ਰਸ਼ਨਾਂ ਦੇ ਉਤਰ ਪ੍ਰਕਾਸ਼ਤ ਹੋਏ ਹਨ। ਉਹਨਾਂ ਵਿਚੋਂ ਇਕ ਪ੍ਰਸ਼ਨ ਬਐਨ ਹੀ ਉਹ ਸੀ। ਜੇਹੜਾ ਅਸਾਂ ਗੁਰੂ ਪਦ ਪ੍ਰਕਾਸ ਵਿਚ ਗੁਰਿਆਈ ਵਾਲੀ ਬੀੜ ਸਬੰਧੀ ਉਠਾ-ਇਆ ਸੀ। ਸ੍ਰ: ਆਸਾ ਸਿੰਘ ਜੀ ਦੇ ਅਖਰਾਂ ਵਿਚ ਪ੍ਰਸ਼ਨ ਇਉਂ ਹੈ। 'ਦਸਮੇਸ਼ ਜੀ ਨੇ ਜੇ ਕਦੇ ਗੁਰਿਆਈ ਗੁਰੂ ਗਰੰਥ ਸਾਹਿਬ ਨੂੰ ਦਿਤੀ ਹੈ ਤਾਂ ਕਿਥੇ ? ਓਸ ਵੇਲੇ ਕੇਹੜੀ ਬੀੜ ਸੀ ਤੇ ਉਹ ਕਿਥੇ ਹੈ ? 'ਅੰਮ੍ਰਿਤ' ਦੇ ਐਡੀਟਰ



Sri Satguru Jagjit Singh Ji Elibrary NamdhariElibrary@gmail.com

ਸਾਹਿਬ ਨੇ ਇਸਦੇ ਉਤਰ ਵਿਚ ਇਹ ਅਖਰ ਲਿਖੇ ਹਨ, ਦਸਮੇਸ਼ ਜੀ ਨੇ ਕਦੀ ਗੁਰਿਆਈ ਗੁਰੂ ਗਰੰਥ ਸਾਹਿਬ ਨੂੰ ਨਹੀਂ ਦਿਤੀ।' (ਸਫਾ ੬੭)

ਇਸਦੇ ਉਤਰ ਵਿਚ ਸ੍ਰ. ਸੇਵਾ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ਨੇ ਬੜੇ ਬੜੇ ਲੰਮੇ ਲੇਖ ਪ੍ਰਕਾਸ਼ਤ ਕੀਤੇ। ਜਿਨਾਂ ਦੀ ਪੜਚੋਲ ਕਰਦਿਆਂ ਹੋਇਆਂ ਪ੍ਰੋਫੈਸਰ ਗੰਗਾ ਸਿੰਘ ਜੀ ਜੁਲਾਈ ੧੯੩੭ ਦੇ ਅੰਮ੍ਰਿਤ ਰਸਾਲਾ ਸਫਾ ੩੫ ਕਾਲਮ ਪਹਿਲੇ ਵਿਚ ਲਿਖਦੇ ਹਨ ਕਿ ਖਾਲਸਾ ਸਮਾਚਾਰ ਨੇ ਭੀ ਆਪਣੀਆਂ ਅੱਠ ਕਿਸ਼ਤਾਂ ਵਿਚ, ਜਿਨਾਂ ਵਿਚ ਕਿ ਉਸਨੇ ੨੨ ਦੇ ਕਰੀਬ ਇਤਿਹਾਸਾਂ ਦੇ ਹਵਾਲੇ ਦਿਤੇ ਹਨ। ਕਿਸੇ ਇਕ ਵਿਚ ਵੀ ਇਹ ਦਸਨ ਦੀ ਖੇਚਲ ਨਹੀਂ ਕੀਤੀ ਕਿ ਉਹ ਕੇਹੜੀ ਬੀੜ ਸੀ ਜਾਂ ਹੈ। ਜਿਸਨੂੰ ਗਦੀ ਮਿਲੀ ਤੇ ਹੁਣ ਉਹ ਕਿਥੇ ਹੈ। ਇਸ ਵਕਤ ਦੀਆਂ ਮੌਜੂਦਾ ਬੀੜਾਂ ਵਿਚ ਕਈ ਭੇਦ ਗੁਣੀ ਜਨ ਦਸਦੇ ਹਨ। ਇਸ ਲਈ ਪ੍ਰਸ਼ਨ ਬੜਾ ਜੋਰ ਰਖਦਾ ਹੈ ਕਿ ਸਚ ਮੁਚ ਕਿਸੇ ਬੀੜ ਨੂੰ ਗਦੀ ਦਿਤੀ ਹੈ ਤਾਂ ਉਹ ਕੇਹੜੀ ਹੈ।

ਉਤੇ ਲਿਖੀਆਂ ਸਤ੍ਰਾਂ ਤੋਂ ਪਾਠਕ ਸਮਝ ਸਕਦੇ ਹਨ ਕਿ ਇਸ ਬਹਿਸ ਵਿਚ ਸ੍ਰ: ਸੇਵਾ ਸਿੰਘ ਜੀ ਸ੍ਰ. ਗੰਗਾ ਸਿੰਘ ਜੀ ਐਡੀਟਰ 'ਅੰਮ੍ਰਿਤ' ਨਾਲ ਬਹਿਸ ਕਰਦੇ ਹੋਏ ਵੀ ਨਰੁਤ੍ਰ ਹੋ ਗਏ ਹਨ ਤੇ ਆਪ ਗੁਰਿਆਈ ਵਾਲੀ ਬੀੜ ਨੂੰ ਕਿਸੇ ਇਤਿਹਾਸ ਵਿਚੋਂ ਵੀ ਸਬੂਤ ਕਰਕੇ



Sri Satguru Jagjit Singh Ji Elibrary NamdhariElibrary@gmail.com

ਸ੍ਰੀਮਾਨ ਜੀ ਦੀ ਤਸੱਲੀ ਨਹੀਂ ਕਰ ਸਕੇ, ਨ ਦਿਖਾ ਸਕੇ ਕਿ ਆਹ ਸਾਡਾ ਉਹ 'ਗੁਰੂ ਗਰੰਥ' ਹੈ ਜੋ ਦਸਮੇਸ਼ ਜੀ ਨਿਵਾਜਿਆ ਹੈ, ਜਿਵੇਂ ਸੰਗਤ ਚੋਂ ਨਿਵਾਜੀ ਦੇ ਰਹੇ ਹਨ।

ਗੁਰੂ ਪਦ ਪ੍ਰਕਾਸ਼ ਹਿਸਾ ਦੂਜਾ ਸ੍ਰੀ ਆਲਿਮ ਜੀ ਵਲੋਂ ੧੨੮-੧੨੯ ਅੰਗ।

੧੭੬੫ ਤੋਂ ਲੈਕੇ ੧੮੩੦ ਤਕ ਦੇ ਵਿਚਕਾਰਲੇ ੬੫ ਸਾਲ ਆਪ ਕਿਥੇ ਰਹੇ।

ਬਾਬਾ ਅਜਾਪਾਲ ਸਿੰਘ ਜੀ ਨੇ ੧੮੧੧ ਵਿਚ ਭਾਦਰਾ ਦੇ ਰਾਜਪੂਤ ਦੀ ਸਹਾਇਤਾ ਕੀਤੀ। ਜਦ ੧੮੩੦ ਤੋਂ ਪਹਿਲੋਂ ੧੯ ਸਾਲ ਦੀ ਹੋਂਦ ਦਾ ਸਬੂਤ ਸ੍ਰ. ਬ: ਕਾਹਨ ਸਿੰਘ ਜੀ ਦੀ ਨੋਟ ਬੁਕ ਵਿਚ ਮੌਜੂਦ ਹੈ, ਤਾਂ ਬਾਕੀ ਰਹੇ ੪੬ ਸਾਲ। ਹੋ ਸਕਦਾ ਹੈ ਕਿ ੪੬ ਸਾਲ ਗੁਰੂ ਗੋਬਿੰਦ ਸਿੰਘ ਜੀ ਆਪਣੇ ਅਸਲੀ ਭੇਸ ਵਿਚ ਰਹੇ ਹੋਣ ਕਿਉਂਕਿ ਰੁਸਤਮ ਰਾਉ ਬਾਲਾ ਰਾਉ ਨੂੰ ਆਪਨੇ ਆਪਣੇ ਪਹਿਲੇ ਹੀ ਭੇਸ ਵਿਚ ਸਤਾਰੇ ਦੇ ਕਿਲੇ ਚੋਂ ਕਢਿਆ ਸੀ।

ਗੁਰੂ ਪਦ ਪ੍ਰਕਾਸ਼ ਹਿਸਾ ਤੀਜਾ ਰਚਿਤ ਸ੍ਰੀ ਆਲਿਮ ਜੀ ਅੰਗ ੧੪ ਤੋਂ ੧੭ ਤਕ।

ਹਜ਼ੂਰ ਸਾਹਿਬ ਵਿਖੇ ਉਸ ਸਮੇਂ ਤੋਂ ਹੀ ਗੁਰੂ ਜੀ ਦੇ ਨਮਿਤ ਕੋਤਲ (ਘੋੜੇ) ਰਖੇ ਜਾਣਦਾ ਰਵਾਜ ਵਰਤਮਾਨ ਕਾਲ ਤਕ ਪ੍ਰਚਲਤ ਹੈ। ਹੋਲੇ ਮਹੱਲੇ ਵਾਲੇ ਦਿਨ ਉਹ



Sri Satguru Jagjit Singh Ji Elibrary NamdhariElibrary@gmail.com

ਕੋਤਲ ਚੰਗੇ ਕੀਮਤੀ ਸਾਮਾਨ ਨਾਲ ਸ਼ਿੰਗਾਰ ਕੇ ਜਲੂਸ ਨਾਲ ਸ਼ਾਮਲ ਕੀਤੇ ਜਾਂਦੇ ਹਨ। ਜਿਨਾਂ ਦੇ ਉਪਰ ਅਸਵਾਰੀ ਕਰਨ ਦੀ ਕਿਸੇ ਨੂੰ ਵੀ ਆਗਿਆ ਨਹੀਂ ਹੁੰਦੀ, ਹੋਰ ਕਿਸੇ ਗੁਰੂ ਸਾਹਿਬ ਦੇ ਸਰੀਰ ਤਿਆਗਣ ਤੋਂ ਪਿਛੋਂ ਉਹਨਾਂ ਦੇ ਨਮਿਤ ਘੋੜੇ ਨਹੀਂ ਰਖੇ ਗਏ।

ਮਈ ੧੯੧੬ ਨੂੰ 'ਪੰਜਾਬੀ ਭੈਣ' ਮਾਸਕ ਪਤਰ ਫੀਰੋਜਪੁਰ ਵਿਚ ਇਕ ਲੇਖ ਪ੍ਰਕਾਸਤ ਹੋਇਆ ਸੀ, ਜੋ ਇਸ ਗਲ ਦੀ ਪੁਸਟੀ ਕਰਦਾਂ ਹੈ ਕਿ ਗੁਰੂ ਜੀ ਹਜੂਰ ਸਾਹਿਬ ਵਿਚ ਜੋਤੀ ਜੋਤਿ ਨਹੀਂ ਸਮਾਏ ਸਨ।

ਉਸ ਵਿਚ ਇਹ ਲਿਖਿਆ ਹੈ ਕਿ ਗੁਰੂ ਜੀ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚਨਾਭੇ ਦੀਝਿੜੀਵਿਚਰਹੇ, 'ਪੰਜਾਬੀ ਭੈਣ' ਦੇ ਐਡੀਟਰ ਸਾਹਿਬ ਇਸ ਸਬੰਧੀ ਆਪਣੀ ਰਾਏ ਕਾਇਮ ਕਰਦੇ ਹੋਏ ਲਿਖਦੇ ਹਨ, ਇਹ ਪ੍ਰਸੰਗ ਸਚਾ ਹੋਣ ਬਾਬਤ ਏਨਾਂ ਹੀ ਦੱਸ ਦੇਣਾਂ ਕਾਫੀ ਹੋਵੇਗਾ ਕਿ ਇਹ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਵਿਦਿਯ ਮੁਕਟ ਮਣੀ ਮੰਨੇ ਪ੍ਰਮੰਨੇ ਤੇ ਗੁਰਮਤ ਦੇ ਗੁਰ ਇਤਿਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ।..........ਜੋ ਵੀਰ ਭੈਣਾਂ ਇਸਨੂੰ ਅਖਰਾਂ ਤੋਂ ਪਰੇ ਨੀਝ ਲਾਕੇ ਡੂੰਘੀ ਦ੍ਰਿਸਟੀ ਨਾਲ ਵਿਚਾਰਨਗੇ। ਉਹਨਾਂ ਨੂੰ ਸਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਚ ਭਾਣਾਂ ਵਰਤਾ ਦੇਣ ਨਾਲ ਲਗਦੇ ਹੀ ਪਿਛਲੇ ਸਮੇਂ ਦੀ ਅਲੌਕਕ ਝਾਕੀ ਦਿਸੇਗੀ ਤੇ ਇਸ



Sri Satguru Jagjit Singh Ji Elibrary NamdhariElibrary@gmail.com

ਪ੍ਰਸੰਗ ਦੇ ਨਾਇਕ (ਬਾਬਾ ਅਜਾਪਾਲ ਸਿੰਘ ਜੀ) ਵਿਚ ਦਸਮ ਪਿਤਾ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ ਭਾਸੇਗਾ। ਬਸ ਕਿਸੇ ਹੋਰ ਸੈਨਤ ਯਾ ਸੁਨਾਵੇ ਦੀ ਲੋੜ ਨਹੀਂ ਹੈ, ਸੰਪਾਦਿਕ 'ਪੰਜਾਬੀ ਭੈਣ' ਵਾਲਾ ਪੂਰਵੋਕਤ ਲੇਖ ਦੂਜੀ ਵਾਰ ਪੰਜਾਬੀ ਦੇ ਪ੍ਰਸਿਧ ਮਾਸਕ ਪ੍ਰਤ 'ਫੁਲਵਾੜੀ' ਵਿਖੇ ਫੱਗਣ ਚੇਤ੍ਰ ਤੇ ਚੇਤ੍ਰ ਵਸਾਖ ਸੰਮਤ ੧੯੮੩-੮੪ ਦੇ ਪਰਚਿਆਂ ਵਿਚ ਸ੍ਰ: ਬ: ਸ੍ਰ: ਕਾਹਨ ਸਿੰਘ ਜੀ ਨਾਭਾ ਦੇ ਨਾਮ ਹੇਠ ਪ੍ਰਕਾਸ਼ਤ ਹੋਇਆ। ਜਿਸ ਵਿਚ ਅੰਕਿਤ ਹੋਏ ਆਸ਼ੈ ਤੋਂ ਇਸ ਗਲ ਦੀ ਸਾਖੀ ਮਿਲਦੀ ਹੈ ਕਿ ਸ੍ਰੀ ਕਲਗੀਧਰ ਜੀ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਰਹੇ ਹਨ। ਸ੍ਰ: ਬਹਾਦਰ ਲਿਖਦੇ ਹਨ, ਬਾਬਾ ਅਜਾਪਾਲ ਸਿੰਘ ਜੀ ਦੇ ਨਿਕਟਵਰਤੀ ਸਿਖਾਂ ਦਾ ਇਹ ਨਿਸਚਾ ਸੀ ਕਿ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਕਿਉਂਕਿ ਪ੍ਰਤੱਖ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਨਹੀਂ ਸਮਾਏ ਸਨ।

ਗਿਆਨੀ ਗਿਆਨ ਸਿੰਘ ਜੀ ਆਪਣੇ ਪੰਥ ਪ੍ਰਕਾਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰੂ ਬਾਲਕ ਸਿੰਘ ਨਾਲ ਮਿਲਾਪ ਹੋਇਆ ਲਿਖਦੇ ਹਨ:--

ਬਾਲਕ ਮ੍ਰਿਗੇਸ਼ ਤੇ ਵਸ਼ੇਸ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ।



Sri Satguru Jagjit Singh Ji Elibrary NamdhariElibrary@gmail.com

ਔਰ ਇਲਹਾਮ ਕਈ ਬਾਰ ਕਰਤਾਰ ਦਇਓ,
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐ ਪੈ ਗੁਰ ਦਸਮ ਦਰਸ ਦੈ ਜੋ ਕਹਿਉ ਤਾਹਿ,
ਮੋਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ।
ਯਾਹਿ ਹਿਤ ਤਾਹਿ ਨਾਹਿ ਔਰ ਕਾਹਿ ਮਾਹਿ,
ਨਿਜ ਸ਼ਕਤ ਰਖਾਈ ਗੁਰ ਵਾਕ ਦਿਵਬੇ ਧਰੇ।

ਏਸ ਪ੍ਰਮਾਣ ਤੋਂ ਸਿਧ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਦੇ ਸਮੇਂ ਤਕ ਦੇਹ ਕਰਕੇ ਮੌਜੂਦ ਸਨ, ਅਤੇ ਉਨ੍ਹਾਂ ਨੇ ਓਹਨਾਂ ਨੂੰ ਦਰਸਨ ਦੇਕੇ ਆਪਣੀ ਗੁਰਤਾ ਕਾਰ ਸੌਂਪੀ।

ਫਰੰਟੀਅਰ ਦੇ ਹਜਾਰਾਂ ਸਿਖ ਇਸ ਗਲ ਦੇ ਕਾਇਲ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਰੋ ਨਦੀ ਦੇ ਕਿਨਾਰੇ ਅਟਕ ਦੇ ਪਾਸ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਦਰਸਨ ਦੇਕੇ ਗੁਰਤਾ ਗੁਰਿਆਈ ਅਰਪਨ ਕੀਤੀ।

ਕੈਮਲਪੁਰ ਦੇ ਪਰਮ ਪ੍ਰਸਿਧ ਰਈਸ ਸ੍ਰੀਮਾਨ ਸ੍ਰਦਾਰ *ਤੁਲਾਰਾਮ ਸਿੰਘ ਜੀ ਨੇ ਜੋ ਕਿ ਚੀਫ ਖਾਲਸਾ ਦੀਵਾਨ ਦੇ ਮੈਂਬਰ ਵੀ ਰਹਿ ਚੁਕੇ ਹਨ। ਕਈ ਸਿਖਾਂ ਦੇ ਸਾਹਮਣੇ ਆਪਣੀ ਜਬਾਨੀ ਮੈਨੂੰ ਓਹਨਾਂ ਦਸਿਆ ਸੀ ਕਿ ਆਪਨ ਸ੍ਰਦਾਰ ਮਹੰਮਦ ਖਾਨ ਖੱਟੜ ਇਲਾਕੇਦਾਰ ਤੇ ਜ਼ੈਲਦਾਰ

---

*ਆਪ ਅਸੀਂ ੮੦ ਸਾਲਾਂ ਦੀ ਉਮਰ ਭੋਗਕੇ ੨੫ ਅਪ੍ਰੈਲ ੧੯੪੨ ਨੂੰ ਪ੍ਰਲੋਕ ਗਮਨ ਕਰ ਗਏ ਹਨ।



Sri Satguru Jagjit Singh Ji Elibrary NamdhariElibrary@gmail.com

ਦੀ ਜਬਾਨੀ ਸੁਣਿਆ ਸੀ ਕਿ ਸਿਖ ਰਾਜ ਦੇ ਜਮਾਨੇ ਵਿਚ ਇਕ ਮਹਾਪੁਰਖ ਨੂੰ ਛੋਈ ਦੀ ਪਹਾੜੀ ਤੋਂ ਹੇਠਾਂ ਉਤਰਕੇ ਅਟਕ ਵਿਚ ਗੁਸਲ ਕਰਦਿਆਂ ਵੇਖਿਆ। ਪਹਾੜੀ ਤੇ ਰਹਿਣ ਵਾਲੇ ਮਹਾਂਪੁਰਖ ਨੂੰ ਉਸ ਇਲਾਕੇ ਦੇ ਇਕ ਪ੍ਰਸਿਧ ਫਕੀਰ ਸਾਹ ਸਫੈਦ ਨੇ ਵੀ ਦੇਖਿਆ ਸੀ, ਕੱਕੂ ਮੁਹਾਣੇ ਨੇ ਵੀ ਓਹਨਾਂ ਦੇ ਦਰਸਨ ਕੀਤੇ ਸਨ। ਓਹਨਾਂ ਨੇ ਹੀ ਗੁਰੂ ਬਾਲਕ ਸਿੰਘ ਜੀ ਨੂੰ ਮਿਲਕੇ ਗੁਰਤਾ ਅਰਪਨ ਕੀਤੀ ਸੀ, ਪੂਰਵੋਕਤ ਵਾਕਿਆ ਦੀ ਪੁਸਟੀ ਕਰਨ ਵਾਲੇ ਫਰੰਟੀਅਰ ਵਿਖੇ ਰਹਿਣ ਵਾਲੇ ਹਜਾਰਾਂ ਸਿਖ ਹਨ। ਜੋ ਗੁਰੂ ਬਾਲਕ ਸਿੰਘ ਜੀ ਨੂੰ ਯਾਰ੍ਹਵਾਂ ਗੁਰੂ ਰੂਪ ਮੰਨਦੇ ਹਨ।

ਮੈਂ 'ਪੰਜਾਬੀ ਭੈਣ' ਤੇ 'ਫੁਲਵਾੜੀ' ਦੇ ਲੇਖ ਤੇ ਆਲਿਮ ਜੀ ਦੀ ਲਿਖਤ ਤੇ ਕੋਈ ਨ ਟਿਪਣੀ ਕਰਦਾ ਹੋਇਆ, ਪਾਠਕਾਂ ਨੂੰ ਸੁਚੇਤ ਕਰਦਾ ਹਾਂ, ਉਹ ਅਗੇ ਇਸੇ ਪੁਸਤਕ ਵਿਚ ਗੁਰੂ ਜੀ ਦਾ ਨਾਭੇ ਵਿਚੋਂ ਕਈ ਦਿਨ ਕਿਤੇ ਜਾਣਾਂ ਚੇਤੇ ਕਰਨਗੇ ਤਾਂ ਉਪਰ ਲਿਖੀਆਂ ਆਲਿਮ ਜੀ ਦੀਆਂ ਗੁਰੂ ਦਸਮ ਜੀ ਦੇ ਗੁਰੂ ਬਾਲਕ ਸਿੰਘ ਜੀ ਨੂੰ ਮਿਲਨ ਦੀਆਂ ਦਲੀਲਾਂ ਦਾ ਸਬੂਤ ਸੱਚਾ ਪ੍ਰਤੀਤ ਹੋਵੇਗਾ ਤੇ ਪ੍ਰਤੀਤ ਹੋਵੇਗਾ ਸਿੰਘ ਸਭਾ ਦੇ ਮਤ ਦੇ ਅਸਰ ਵਾਲੇ ਗੰਗਾ ਸਿੰਘ ਜੀ ਜੈਸਿਆਂ ਦੇ ਦਿਲ ਵਿਚ ਸੀ ਕਿ ਗੁਰੂ ਗਰੰਥ ਨੂੰ ਮੰਨਣਾਂ ਭੁਲ ਹੈ।

ਅੰਗਰੇਜਾਂ ਨੇ ਸਿੰਘ ਸਭਾ ਲਹਿਰ ਰਾਹੀਂ ਐਸੇ ਚੋਗੇ



Sri Satguru Jagjit Singh Ji Elibrary NamdhariElibrary@gmail.com

ਸੁਟੇ ਹੋਏ ਸੀ ਜੋ ਕੋਈ ਚੁਗਦੇ ਭੀ ਕਹਿੰਦੇ ਸੀ ਕਿ ਅਸੀਂ ਅਜੋਗ ਕਰਦੇ ਹਾਂ। ਓਹਨਾਂ ਵਿਚੋਂ ਇਹ ਗੰਗਾ ਸਿੰਘ ਜਾ ਪਰੋਫੈਸਰ ਰਸਾਲਾ 'ਅੰਮ੍ਰਿਤ' ਵਾਲੇ ਨਾਮਧਾਰੀ ਦੀਵਾਨਾਂ ਵਿਚ ਆ ਬੋਲਦੇ (ਸੰਤ ਦਸੌਂਧਾ ਸਿੰਘ ਜੀ ਮਸਤਾਨੇ ਖਿਆਲੇ ਵਾਲਿਆਂ ਦੇ ਸਾਕਾਂ ਵਿਚੋਂ ਹੋਣ ਕਰ) ਕਿਹਾ ਕਰਦੇ ਸੀ। ਮੈਂ ਇਕ ਉਹ ਹਾਂ ਜਿਸਨੇ ਆਤਮੇ ਦੀ ਅਵਾਜ ਨੂੰ ਮਾਇਆ ਦੇ ਅਧੀਨ ਹੋ ਵੇਚਿਆ ਹੋਇਆ ਏ ਤੇ ਗੁਰੂ ਗਰੰਥ ਦਾ ਪ੍ਰਚਾਰ ਕਰਦਾ ਹਾਂ। ਨਹੀਂ ਤੇ ਮੇਰੇ ਅੰਦਰ ਉਕਾ ਹੀ ਨਹੀਂ ਕਿ ਗਰੰਥ ਸਾਹਿਬ ਨੂੰ ਗਦੀ ਮਿਲੀ ਹੈ ਤੇ ਇਹ ਅਨਾਤਮ ਗੁਰੂ ਹੋ ਸਕਦਾ ਹੈ। ਮੈਂ ਕਹਿੰਦਾ ਹਾਂ ਬੇਸ਼ਕ ਮੇਰੀ ਮੜੀ ਤੇ ਲਿਖਿਆ ਜਾਵੇ ਜੋ ਮੈਂ ਇਸ ਵਕਤ ਸਚੀ ਸੰਗਤ ਵਿਚ ਖੜਾ ਆਖ ਰਿਹਾ ਹਾਂ।

ਇਨਾਂ ਗੰਗਾ ਸਿੰਘ ਜੀ ਹੋਰਾਂ ਨੂੰ ਭੀ ਸਿੰਘ ਸਭਾ ਗ੍ਰਸਿ ਅਗੋਂ ਹੋਰ ਕੁਝ ਲਿਖਨੋਂ ਰੋਕ ਦਿਤਾ ਤੇ ਜੋ ਇਹਨਾਂ ਲਿਖਿਆ ਉਹ ਪਾਠਕ ਪਿਛੇ ਪੜ ਆਏ ਹਨ।

ਇਹ ਸਿੰਘ ਸਭਾ ਆਪ ਭੀ ਅੰਗਰੇਜਾਂ ਜੋਗੀ ਹੀ ਹੋਈ ਰਹੀ ਤੇ ਸਕੂਲਾਂ ਕਾਲਜਾਂ ਵਿਚੋਂ ਕਲਰਕ ਹੀ ਪੈਦਾ ਕੀਤੇ ਪੜਾ ਪੜਾ ਲਿਖ ਲਿਖ ਭੀ, ਜਾਂ ਆਪਣੇ ਜੋਗੇ ਜਾਂ ਸਰਕਾਰ ਜੋਗੇ ਹੀ ਬਨਾਏ। ਦੇਸ ਸੇਵਾ ਸਿੰਘੀ ਸਪਿਰਟ ਨ ਏਹਨਾਂ ਵਿਚ ਸੀ ਨ ਏਨਾਂ ਤੋਂ ਕਿਸੇ ਨੂੰ ਮਿਲੀ। ਇਹ ਅਮੀਰ ਹੋ ਕਸ਼ਮੀਰ ਦੀਆਂ ਸੈਰਾਂ ਤੇ ਗੈਰਾਂ ਜੋਗੇ ਹੀ ਰਹੇ। ਸਿੰਘ ਸਭੀਏ ਤੇ ਚੀਫ ਖਾਲਸਾ



Sri Satguru Jagjit Singh Ji Elibrary NamdhariElibrary@gmail.com

ਦਰਬਾਰੀਏ।

ਸਿੰਘ ਸਭੀਏ ਜੋ ਜੋ ਲਿਖਾਰੀਆਂ ਨਾਲ ਵਾਧੇ ਤੇ ਮਨ ਮਰਜੀ ਕਰਦੇ ਰਹੇ ਹਨ। ਸੁਸਾਇਟੀ ਬਣਾਂ ਸਰਕਾਰੀ ਰਸੂਖ ਦੇ ਬਲ ਨਾਲ ਆਪਣੇ ਰੌਂ ਦੀ ਰੀਝ ਅਦਲਾ ਬਦਲੀ ਕਰ ਪੂਰੀ ਕਰਦੇ ਸੀ ਤੇ ਵਿਦਵਾਨਾਂ ਦੀ ਰੁਚੀ ਨ ਵਧਨ ਦਿੰਦੇ ਸੀ।

ਸ੍ਰੀ 'ਚਕ੍ਰਵਰਤੀ' ਜੀ ਸਿੰਘ ਸਭਾ ਦੇ ਵਿਦਵਾਨਾਂ ਦੀਆਂ ਵਧੀਕੀਆਂ ਤੋਂ ਤੰਗ ਆ,ਜੋ ਉਹਨਾਂ ਗਿਆਨ ਸਿੰਘ ਜੀ ਤੇ ਕੀਤੀਆਂ ਸਨ ਲਿਖਦੇ ਹਨ'ਕੂਕਿਆਂ ਬਾਰੇ'ਆਪਣੀ ਪੁਸਤਕ ਦੇ ੧੪੩ ਪੰਨੇ ਤੋਂ ੧੫੧ ਤਕ।

ਮੇਰਾ ਵਾਹ ਉਹਨਾਂ ਨਾਲ ਹੈ, ਜਿੰਨਾਂ ਅਗੇ ਇਕ ਪ੍ਰਸਿਧ ਸਿਖ ਇਤਿਹਾਸ ਕਾਰ ਨੂੰ ਹਉਕੇ ਲੈਂਦਿਆਂ ਮਾਰਿਆ ਹੈ। ਜਿੰਨਾਂ ਸਬੰਧੀ ਸ੍ਰੀ ਗਿਆਨ ਸਿੰਘ ਜੀ ਗਿਆਨੀ ਆਪ ਹੀ ਬੜਾ ਕੁਝ ਲਿਖਦੇ ਗਏ ਹਨ। ਇਹ ਮੇਰੀ ਲਿਖਤ ਨਹੀਂ ਨ ਹੀ ਕਿਸੇ ਕੂਕੇ ਦੀ ਹੈ, ਸਗੋਂ ਉਸ ਗਰੀਬ ਇਤਿਹਾਸ ਕਾਰ ਦੀ ਆਪਣੀ ਹੈ। ਜਿਸ ਸਬੰਧੀ ਪ੍ਰਸਿਧ ਸਾਹਿਤਕਾਰ ਤੇ ਸਿਖ ਵਿਦਵਾਨ ਪਰੋਫੈਸਰ ਪਿਆਰਾ ਸਿੰਘ ਜੀ 'ਪਦਮ' ਲਿਖਦੇ ਹਨ, ਗਿਆਨੀ ਜੀ ਨੇ ਸਿਖ ਇਤਿਹਾਸ ਲਈ ਬੱਤੀ ਤੇਤੀ ਸਾਲ ਹਿੰਦੁਸਤਾਨ ਭਰਦੀ ਯਾਤਰਾ ਕੀਤੀ ਤੇ ਬਹੁਤ ਕੁਝ ਲਿਖਿਆ। ਪਰੰਤੂ ਆਪਦੀ ਕਾਫੀ ਰਚਨਾਂ ਖਾਲਸਾ ਟ੍ਰੈਕਟ ਸੁਸਾਇਟੀ ਦੇ ਵਸ ਪੈਣ ਕਰਕੇ ਦੱਬੀ ਗਈ,



Sri Satguru Jagjit Singh Ji Elibrary NamdhariElibrary@gmail.com

ਲੋਕਾਂ ਤਕ ਨ ਅਪੜ ਸਕੀ। ਇਸ ਅਫਸੋਸ ਨਾਲ ਘਟਨਾਂ ਦਾ ਜ਼ਿਕਰ ਕਰਦੇ ਹੋਏ ਆਪ (ਗਿਆਨੀ ਗਿਆਨ ਸਿੰਘ ਜੀ) ਦੁਖ ਭਰੇ ਸ਼ਬਦਾਂ ਵਿਚ ਲਿਖਦੇ ਹਨ।

ਮਿਹਨਤ ਮੇਰੀ ਬ੍ਰਿਧ ਕੀ ਤੀਸ ਬਰਸ ਕੀ ਜੋਇ।
ਬੇਕਦਰੇ ਨ ਸ਼ੁਕਰਿਆਂ ਬਿਰਥਾ ਰਾਖੀ ਖੋਇ।
ਮਮ ਰਚਨਾਂ ਸੇ ਪੰਥ ਕੋ ਹੋਨਾਂ ਥਾ ਜੋ ਲਾਭ।
ਸੋਸੁਾਇਟੀ ਨਹਿ ਕੀਓ ਰਹਿ ਗਿਯੋ ਪੰਥ ਅਲਾਭ।
ਸਾਗਰ ਸੇ ਮਮ ਕ੍ਰਿਤ ਸੋਂ ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ, ਕਮਾਂ ਰਹੇ ਪੰਥਕ ਆਗੂ ਨੇਕ।

੧੭-੧੮ ਵਰ੍ਹੇ ਆਪਨੇ ਚੁਪ ਚੁਪ ਤੇ ਗੁਜ਼ਾਰੇ, ਸੁਸਾਇਟੀ ਨੂੰ ਬਹੁਤ ਵੇਰ ਆਖਿਆ। ਪਰ ਉਹਨਾਂ ਕੋਈ ਉਤਰ ਨ ਦਿਤਾ।'ਸੋਲਾਂ ਕਲਾਂ ਰਚਿਤ' ਪਰੋਫੈਸਰ ਪਿਆਰਾ ਸਿੰਘ 'ਪਦਮ' ਪੰਨਾਂ ੨੩੭-੨੩੯।

ਕੌਣ ਨਹੀਂ ਜਾਣਦਾ ਕਿ ਸੁਸਾਇਟੀ ਕੀ ਹੈ ਤੇ ਟ੍ਰੈਕਟ ਕੌਣ ਲਿਖਦਾ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਜਿੰਨਾਂ ਸਬੰਧੀ ਸ੍ਰੀਮਾਨ ਗਿਆਨੀ ਗਿਆਨ ਸਿੰਘ ਜੀ ਨੇ ਅੰਤ ਸਮੇ ਆਪਨੀ ਰਚਨਾਂ ਦੇ ਠੱਗੇ ਜਾਣ ਤੇ ਇਉਂ ਰੋਣੇ ਰੋਇ ਹਨ:--

ਉਨੀ ਸੈ ਸੰਤਾਲੀਏ ਪੁਸਤਕ ਕਰ ਇਹ ਤਿਆਰ।
ਸਿਆਲਕੋਟ ਛਪਵਾ ਲੈ ਹਿਸੇ ਤਿਨ ਉਦਾਰ।



Sri Satguru Jagjit Singh Ji Elibrary NamdhariElibrary@gmail.com

ਮਾਲਕ ਮਤਬੇ ਕਾ ਹੁਤੋ ਰਾਜਿੰਦ੍ਰ ਸਿੰਘ ਜੋਇ।
ਸੋ ਆਮਦਨੀ ਛਕ ਗਯੋ ਹਿਸੇ ਰਹੇ ਗਏ ਦੋਏ।
ਮੁਝ ਢਿਗ ਮਾਇਆ ਨਾਹਿ ਥੀ ਦੇਤੋ ਜੋ ਛਪਵਾਏ।
ਹਿਸੇ ਛਪੇ ਨ ਯਾਹਿ ਤੇ ਲਾਭ ਭਯੋ ਨ ਕਾਏ।

ਪੁਨਾ:--

ਸ੍ਰੀ ਅੰਮ੍ਰਿਤਸਰ ਆਏ ਤਬ ਮੈ ਪੁਨ ਭਇਓ ਬਮਾਰ।
ੲੈਕਟ ਸੁਸਾਇਟੀ ਖਾਲਸਾ ਹੈ ਤਿਸ ਜਗਾ ਮਝਾਰ।
ਮਿਲਕੇ ਉਨਕੇ ਮੈਂਬਰੈਂ ਪ੍ਰੇਰਿਓ ਮੁਝ ਕੋ ਆਏ।
ਤੁਮ ਹੋ ਬ੍ਰਿਦ ਬਮਾਰ ਬਹੁ ਪਾਛੇ ਕੈਸੇ ਥਾਏ।
ਪੁਸਤਕ ਰਚੇ ਜੋ ਆਪਨੇ ਇਨਕਾ ਵਾਰਸ ਕੋਇ।
ਹੈ ਕਿਸਕੋ ਅਧਿਕਾਰ ਇਹ ਬਾਦ ਸੰਭਾਰੇ ਜੋਇ।
ਜੇ ਅਸ ਲਾਇਕ ਨਹਿ ਕੋਤਉ ਸੁਸਾਇਟੀਤਾਇ।
ਲਿਖਵਾ ਦੀਜੇ ਖੁਸ਼ੀ ਸੈਂ ਬਖਸ਼ਸ ਨਾਮਾਂ ਚਾਇ*।
ਚਰਨਸਿੰਘ ਥਾ ਡਾਕਟਰ ਅਰ ਵਜੀਰ ਸਿੰਘ ਵੀਰ।
ਸੁਰਜਨ ਸਿੰਘ,ਤ੍ਰੈਨੈਨ ਸਿੰਘ ਦੋਇਕਸਜਨ ਥੇਤੀਰ।
ਬਾਤ ਭਾਂਤ ਬਖਯਾਤ ਬਹੁ ਐਸੀ ਕਰੀ ਅਨੇਕ।
ਨਿਜ ਦਿਸ ਚਿਤ ਪ੍ਰੇਰ ਮਮ ਲੀਨੋ ਉਨੇਂ ਸੁਨੇਕ।
ਵਾਰਸ ਮੇਰਾ ਏਕ ਥਾ ਸੁ ਚਲ ਗਯੋ ਦੈ ਸ਼ੋਕ।
ਮੈ ਭੀਤਿਸ ਦਿਨ ਤਿਆਰ ਥਾ ਚਲਨੇ ਕੋਗੁਰ ਲੋਕ।

---

*ਡਾਕਟਰ ਚਰਨ ਸਿੰਘ, ਵਜੀਰ ਸਿੰਘ, ਭਾਈ ਸਾਹਿਬ ਵੀਰ ਸਿੰਘ, ਤ੍ਰਲੋਚਨ ਸਿੰਘ, ਸੁਰਜਨ ਸਿੰਘ।



Sri Satguru Jagjit Singh Ji Elibrary NamdhariElibrary@gmail.com

ਅਹੋ ਤਾਤ ਤੁਮ ਉਸ ਸਮੇਂ ਥੇ ਬਾਲਕ ਲਘੁ ਸਾਲ।
ਪੰਥਕ ਲਾਭ ਵਿਚਾਰ ਮੈ ਹੱਕ ਦੱਯੋ ਤਿਸ ਕਾਲ।
ਸੁਨ ਇਹ ਕਾਰ ਨਿਹਾਰ ਭਲ ਸਾਰਾ ਸਾਰ ਵਿਚਾਰ।
ਕਰ ਲੀਨੋ ਮਨਜੂਰ ਮੈ ਦੇਨੋ ਦਾਨ ਉਦਾਰ।
ਪੁਸਤਕ ਪਾਂਚ ਹਜਾਰ ਕੇ ਛਪੇ ਪਏ ਥੇ ਪਾਸ।
ਹਰ ਹਰਨਾਮ, ਮਹੰਤ ਕਾ ਕੋਠਾ ਭਰਿਓ ਖਾਸ।
ਤਵਾਰੀਖ ਕੇ ਭਾਗ ਤ੍ਰੈ ਛਪੈ ਪਏ ਥੇ ਜੋਇ।
ਗੁਰ ਪ੍ਰਤਾਪ,ਸੂਰਜ ਪ੍ਰਕਾਸ,ਵਾਰਤਕ ਰਚਨਾਂਸੋਇ।
ਅਰ ਨਿਰਮਲ,ਪ੍ਰਦੀਪ ਕਾ,ਪਤਿਤ ਪਾਵਨ ਲੌ ਸਾਰ।
ਛਪੈ ਪਏ ਥੇ ਇਹ ਸਭੈ ਦੀਨੇ ਹਿਤ ਉਪਕਾਰ।
ਇਨ ਸਭ ਪਰ ਮੇਰੇ ਲਗੇ ਦਮੜੇ ਪਾਂਚ ਹਜਾਰ।
ਸੋ ਸਭ ਅਰਪਨ ਕਰ ਦੀਏ ਧਰਮ,ਅਰਥ ਲੱਖ ਸਾਰ।
ਉਨ ਲੈ ਕੈ ਵਡਖੁਸ਼ੀ ਹਵੈ ਬਿਧਿਤ ਜਗਤ ਪ੍ਰਕੀਨ।
ਇਸ਼ਤਿਹਾਰ ਅਖਬਾਰਕੇ ਦੁਆਰਾ ਉਨ ਭਲਦੀਨ।
ਇਸ਼ਤਿਹਾਰ ਕੀ ਨਕਲ ਮੈ ਦਿਲਚਸਪੀ ਕੇ ਹੇਤ।
ਐਨ ਅਸਲ ਕੋ ਹੂਬਹੂ ਨੀਚੇ ਛਾਪ ਸੁਦੇਤ।

'ਸੱਚੀ ਉਦਾਰਤਾ'ਦੇ ਸਿਰ ਲੇਖ ਤਲੇ ਉਹ ਇਸ਼ਤਿਹਾਰ ਹੈ।

"ਇਹ ਇਕ ਆਮ ਸ਼ਕਾਇਤ ਸੁਣਦੇ ਹਾਂ ਕਿ ਸਿਖਾਂ ਵਿਚ ਹੁਣ ਕੁਰਬਾਨੀ ਵਾਲੇ ਆਦਮੀ ਨਹੀਂ ਰਹੇ, ਇਸੇ ਕਰਕੇ ਕੌਮ ਤਰੱਕੀ ਕਰਨੋਂ ਰੁਕ ਗਈ ਹੈ। ਇਹ ਗਲ ਹੈ ਤਾਂ ਠੀਕ, ਪਰ ਬੀਜ ਨਾਸ ਨਹੀਂ ਹੈ। ਮਹਾਰਾਜ ਦਾ



Sri Satguru Jagjit Singh Ji Elibrary NamdhariElibrary@gmail.com

ਵਾਕ ਹੈ:--'ਕੋਈ ਰਿਆ ਬੂਟ ਰਹਿਉ ਰੀ।' ਸੋ ਹੁਣ ਕੋਈ ਕੋਈ ਵਿਰਲਾ ਹਰਾ ਬ੍ਰਿਛ ਤ੍ਰਰਬਨੀ ਦੀ ਲਹਿ ਲਹਾਵਟ ਨਾਲ ਝੂਲਦਾ ਨਜਰ ਪੈਂਦਾ ਹੈ। ਜਿਸ ਕਰਕੇ ਪੰਥ ਦੀ ਤਰੱਕੀ ਦੀ ਉਮੈਦ ਅਜੇ ਤਕ ਟੁਟਦੀ ਨਹੀਂ, ਇਸੇ ਪ੍ਰਸੰਗ ਵਿਚ ਅਸੀਂ ਇਕ ਨਵੀਂ ਕੁਰਬਾਨੀ ਦਾ ਜ਼ਿਕਰ ਕਰਨਾਂ ਚਾਹੁੰਦੇ ਹਾਂ। ਭਾਈ ਗਿਆਨ ਸਿੰਘ ਜੀ ਗਿਆਨੀ ਨੂੰ ਕੌਣ ਨਹੀਂ ਜਾਣਦਾ, ਇੰਨਾਂ ਦਾ ਜਨਮ ਪਿੰਡ ਲੌਗੋਂਵਾਲ ਦੁਲਟ ਜਿਮੀਦਾਰ ਸ੍ਰ: ਭਾਗ ਸਿੰਘ ਜੀ ਦੇ ਘਰ ਭਾਈ ਮਨੀ ਸਿੰਘ ਜੀ ਸ਼ਹੀਦ ਦੀ ਕੁਲ ਵਿਚ ਸੰਮਤ ੧੮੭੯ ਬਿਕ੍ਰਮੀ ਨੂੰ ਹੋਇਆ। ਬਜੁਰਗਾਂ ਦੀਆਂ ਕੁਰਬਾਨੀਆਂ ਦਾ ਅਸਰ ਔਲਾਦ ਵਿਚ ਅਵੱਸ ਹੋਇਆ ਹੀ ਕਰਦਾ ਹੈ, ਜੋ ਹੇਠ ਲਿਖੀ ਕੁਰਬਾਨੀ ਦੇ ਕਰਨੇ ਤੋਂ ਭਾਈ ਗਿਆਨ ਸਿੰਘ ਜੀ ਨੇ ਸਾਬਤ ਕਰ ਦਿਖਾਇਆ ਹੈ। ਆਪਨੇ ਆਪਣੀ ਉਮਰ ਦਾ ਢੇਰ ਸਾਰਾ ਹਿਸਾ ਸਰਗ੍ਰਦਾਨ ਮਿਹਨਤਕਰ ਕਰਕੇ ਗੁਰੂ ਘਰਦੀਆਂ ਤਾਰੀਖਾਂ ਲਿਖਣੇ ਪਰ ਖਰਚ ਕੀਤਾ ਅਤੇ ਦੂਰ ਦੂਰ ਦੇਸਾਂਤਨ ਕਰਕੇ ਖਾਲਸਾ ਤਵਾਰੀਖ ਤਿੰਨ ਭਾਗ, ਪੰਥ ਪ੍ਰਕਾਸ, ਪਤਿਤ ਪਾਵਨ, ਆਦਿਕ ਪੁਸਤਕ ਤਿਆਰ ਕਰਕੇ ਛਾਪੇ ਅਰ ਚੌਥੇ ਪੰਜਵੇਂ ਭਾਗ ਨੂੰ ਹੁਣ ਜੁਟ ਰਹੇ ਹਨ। ਇਨ੍ਹਾਂ ਪੁਸਤਕਾਂ ਦੇ ਲਿਖੇ ਜਾਣ ਤੋਂ ਪਹਿਲਾਂ ਦਸਮ ਪਾਤਸ਼ਾਹ ਦੇ ਮਗਰਲੇ ਸਮਾਚਾਰ ਲੋਕਾਂ ਨੂੰ ਬਹੁਤ ਘਟ ਮਾਲੂਮ ਸੇ, ਪਰ ਇਨ੍ਹਾਂ ਪੁਸਤਕਾਂ ਦੇ ਛਪਣ ਪਰ ਮਾਨੋ ਵਾਕਫੀਅਤ



Sri Satguru Jagjit Singh Ji Elibrary NamdhariElibrary@gmail.com

ਦਾ ਸੂਰਜ ਚੜ੍ਹ ਪਿਆ। ਵਖਿਆਨ ਦੇਣ ਵਾਲੇ ਕਥਾ ਕਰਨ ਵਾਲੇ ਤੇ ਪੁਸਤਕਾਂ ਰਚਨ ਵਾਲਿਆਂ ਨੂੰ ਬਹੁਤ ਲਾਭ ਇਹਨਾਂ ਪੁਸਤਕਾਂ ਤੋਂ ਹੁੰਦਾ ਹੈ। ਹੁਣ ਆਪਨੇ ਪਰਮ ਉਦਾਰਤਾ ਕਰਕੇ ਆਪਣੀਆਂ ਕੁਲ ਤਸਨੀਫ਼ਾਂ ਦਾ ਹੱਕ ਕਾਪੀ ਰਾਈਟ ਖਾ: ਟ੍ਰੈਕਟ ਸੁਸਾਇਟੀ ਨੂੰ ਪ੍ਰਦਾਨ ਕਰ ਦਿਤਾ ਹੈ ਅਰ ਜੋ ਪੁਸਤਕਾਂ ਆਪਦੇ ਪਾਸ ਪਈਆਂ ਸਨ, ਜਿੰਨਾਂ ਦੀ ਲਾਗਤ ਲਗ ਪਗ ੨੦੦੦) ਗਿਣੀ ਗਈ ਹੈ, ਉਹ ਸੁਸਾਇਟੀ ਨੂੰ ਦਾਨ ਕਰ ਦਿਤੀਆਂ ਹਨ! ਆਪਨੇ ਇਹ ਮਹਾਨ ਕੰਮ ਦੋ ਸੋਚਾਂ ਨਾਲ ਕੀਤਾ ਹੈ। ੧ ਸੁਸਾਇਟੀ ਦੇ ਕੰਮ ਨਾਲ ਆਪਨੂੰ ਪ੍ਰੇਮ ਹੈ ਅਰ ਸੁਸਾਇਟੀ ਨੂੰ ਆਪ ਪੰਥ ਦੀ ਤਰੱਕੀ ਜਾਣਦੇ ਹਨ। ਇਸ ਕਰਕੇ ਆਪਨੇ ਇਹ ਕੁਰਬਾਨੀ ਪੰਥ ਦੇ ਵਾਧੇ ਨੂੰ ਹਿਤੂ ਜਾਣ ਕੀਤੀ ਹੈ। ਦੂਸਰੇ ਆਪਨੇ ਆਪਨੀਆਂ ਤਸਨੀਫਾਂ ਸੁਸਾਇਟੀ ਦੇ ਹੱਥ ਵਿਚ ਇਸ ਕਰਕੇ ਦਿਤੀਆਂ ਹਨ ਕਿ ਉਹ ਸਦਾ ਹੀ ਜਿਉਂਦੀਆਂ ਰਹਿਣ, ਕਿਉਂਕਿ ਮੁਸੱਨਫ ਦੀ ਜਿੰਦਗੀ ਦੇ ਬਾਦ ਛਾਪਿਆਂ ਵਾਲੇ ਕਿਤਾਬਾਂ ਦਾ ਨਾਸ ਕਰਦਿਆ ਕਰਦੇ ਹਨ। ਗਲ ਕੀ ਆਪਨੇ ਜੋ ਕੁਝ ਕੀਤਾ ਹੈ ਸੋ ਸਚੀ ਕੁਰਬਾਨੀ ਅਰ ਪਰਮ ਉਦਾਰਤਾ ਤੋਂ ਕੰਮ ਲੀਤਾ ਹੈ। ਸੁਸਾਇਟੀ ਆਪਦੀ ਧੰਨਵਾਦੀ ਹੈ ਅਰ ਪੰਥ ਨੂੰ ਵੀ ਆਪਦਾ ਧੰਨਵਾਦ ਕਰਨਾਂ ਚਾਹੀਦਾ ਹੈ ਅਰ ਆਪ ਨੂੰ ਵੀ ਇਹ ਉਪਕਾਰ ਪਰਮ ਪ੍ਰਸੰਨ ਹੋਣੇ ਦਾ ਮੌਕਾ ਹੈ, ਕਿਉਂਕਿ ਨੇਕ ਕੰਮ ਕਰਨੇ ਤੇ ਜੋ ਖੁਸ਼ੀ



Sri Satguru Jagjit Singh Ji Elibrary NamdhariElibrary@gmail.com

ਹੁੰਦੀ ਹੈ ਉਹ ਸਚੀ ਖੁਸ਼ੀ ਕਹੀ ਜਾਂਦੀ ਹੈ। ਚੂੰਕਿ ਗਿਆਨੀ ਜੀ ਦਾ ਪਦਾਰਥ ਇਸ ਪਰ ਖਰਚ ਹੋਇਆ ਹੈ, ਅਰ ਆਪਦੀ ਬ੍ਰਿਦ ਅਵਸਥਾ ਹੈ। ਇਸ ਕਰਕੇ ਸੁਸਾਇਟੀ ਨੇ ਬਸਤ੍ਰ ਅੰਨ ਆਪਦੇ ਨਿਰਬਾਹ ਲਈ ੧੨) ਮਹਾਵਾਰ ਤਾ ਜਿੰਦਗੀ ਦੇਣਦਾ ਜੁੰਮਾਂ ਲੀਤਾ ਹੈ। ਪ੍ਰਾਰਥਕ ਸਕੱਤ੍ਰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪਿਆ।

ਆਪਣੇ ਵਲੋਂ ਇਹ ਲਿਖ ਦੇ ਸੁਸਾਇਟੀ ਨੇ ਗਿਆਨੀ ਜੀ ਵਲੋਂ ਭੀ ਬਖਸ਼ਸ਼ ਨਾਮਾਂ ਲਿਖਵਾ ਲਿਆ ਤੇ ਵਰਤੇ ਜਿਵੇਂ ਉਹ ਪਾਠਕ ਗਿਆਨੀ ਜੀ ਦੇ ਲਿਖੇ ਵਿਚੋਂ ਸਮਝ ਸਕਣਗੇ।

ਤਿਯੋਂ ਹੀ ਮੁਝ ਦਿਸ ਤੇ ਉਨੈ ਬਖਸ਼ਸ਼ ਨਾਮਾਂ ਲੀਨ।
ਜਿਓਂ ਚਾਹਿਯੋ ਤਿਓਂ ਲਿਖ ਲਇਓ ਮੈ ਦਸਖਤ ਕਰਦੀਨ।
ਅਸਨ ਬਸਨ ਹਿਤ ਉਨੈ ਮੋਹਿ ੧੨) ਦਮੜੇ ਮਾਸ।
ਠਾਨ ਗੁਰਮਤਾ ਆਪ ਹੀ ਲਿਖ ਦੀਨੇ ਉਨ ਖਾਸ।
ਜੋ ਪੁਸਤਕ ਗਿਆਨੀ ਰਚੇ ਹਮ ਛਾਪੇਂਗੇ ਸੋਇ।
ਇਹ ਸ਼ਰਤ ਉਨ ਜੋ ਲਿਖੀ ਪਾਲੀ ਨਾਹੀ ਕੋਇ।
ਅਤਿ ਅਨਿਆਇ ਉਨ ਜੁਲਮ ਬਡ ਮੁਝ ਸੇ ਕੀਨੋਂ ਪਾਪ।
ਨਹਿ ਖਰੜੇ ਮੁੜ ਦੇਤ ਹੈਂ ਨਹਿ ਛਾਪਤ ਹੈਂ ਆਪ।
ਵਰਖ ਸਤਾਰਾਂ ਭਏ ਹੈਂ ਉਨੱਕੋ ਦਏ ਬਨਾਇ।
ਖੱਫੇ ਮੇਂ ਪਾ ਰਖੇ ਹੈਂ ਟਾਲਾ ਕਰਤ ਰਹਾਏ।



Sri Satguru Jagjit Singh Ji Elibrary NamdhariElibrary@gmail.com

ਐਸੇ ਸਿਖਨ ਕੋ ਗੁਰੂ ਬਖਸ਼ੇ ਆਪ ਸੁਮੱਤ।
ਕਰਿਹ ਨ ਆਗੇ ਔਰ ਸੋਂ ਮੁਝ ਸੇ ਕਰੀ ਕੁਪੱਤ।
ਮਿਹਨਤ ਮੇਰੀ ਬਿਰਦ ਕੀ ਤੀਸ ਬਰਸ ਕੀ ਜੋਇ।
ਬੇਕਦਰੇ ਨ ਸੁਕਰਿਆਂ ਬ੍ਰਿਥਾ ਰਾਖੀ ਖੋਇ।
ਸੇਵਾ ਜੋ ਮੈ ਪੰਥ ਕੀ ਕਰੀ ਲਾਭ ਕੇ ਹੇਤ।
ਗਰੇ ਪਰੇ ਮਤ ਸਰ ਭਰੇ ਮਰੇ ਮਾਰ ਪੱਕ ਖੇਤ।
ਮਮ ਰਚਨਾਂ ਸੇ ਪੰਥ ਕੋ ਹੋਣਾ ਥਾ ਜੋ ਲਾਭ।
ਸੋ ਸੁਸਾਇਟੀ ਨ ਲਯੋ ਪੰਥ ਰਹਿ ਗਿਓ ਅਲਾਭ।
ਸਾਗਰ ਸਮ ਮਮ ਕ੍ਰਿਤ ਸੈ ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ ਪੰਥਕ ਆਗੂ ਨੇਕ।

ਚੌਪਈ:-

ਸੰਮਤ ਉਨੀ ਸੈ ਅਠਵੰਜੇ।
ਪੁਸਤਕ ਬਹੁ ਯੁਤ ਹਿਸੇ ਪੰਜੇ।
ਮੈ ਉਨਕੋ ਛਾਪਨ ਹਿਤ ਦੀਨੇ।
ਉਨਹੂ ਲੈ ਲੁਕੋਏ ਰਖ ਲੀਨੇ।
ਬਾਰ ਅਨੇਕੈ ਕਹੀ ਤਾਕੀਦੀ।
ਅਖਬਾਰਨ ਮੈ ਕਾਢਯੋ ਮਹੀਦੀ।
ਬਰਸ ਸਤਾਰਾ ਬੀਤ ਗਏ ਹੈਂ।
ਮੈ ਹੂੰ ਜਤਨ ਅਨੇਕ ਕਏ ਹੈਂ।
ਹਫਤੇ ਵਾਰ ਪੜਨਾਂ ਪਠ ਹੋਂ।
ਛਾਪਣ ਹੇਤ ਤਾਕੀਦੀ ਠੱਟ ਹੋਂ।



Sri Satguru Jagjit Singh Ji Elibrary NamdhariElibrary@gmail.com

ਯਾਬਿਧ ਮੁਝੇਪੰਥ ਉਕਸਾਇਆ।
ਮੈ ਮਨ ਮੈ ਖਿਆਲਇਹੋ ਆਇਆ।
ਪੁਸਤਕ ਰਚੇ ਜੈਸ ਨਹਿ ਰਚੇ।
ਜਬ ਲੋ ਭਏ ਪ੍ਰਵਿਰਤ ਨ ਸਚੇ।
ਯਾ ਬਿਧ ਮੈ ਨਿਜ ਰਚਨਾ ਸਾਰੀ।
ਤਾਈ ਨਿਕੰਮੀ ਜਬੈ ਨਿਹਾਰੀ।
ਤਬ ਮੈ ਨਿਸਚਾ ਐਸਾ ਕੀਨਾਂ।
ਭੋ ਮਨ ਤੂੰ ਠੱਗਨ ਠੰਗ ਲੀਨਾਂ।
ਨਾਮ ਸਿੰਘ ਯਹਿ ਦਿਲ ਕੇ ਚੋਰ।
ਠੱਗੀ ਕਰਤ ਮਿਸਟ ਬਣ ਘੋਰ।
ਪੰਥਕ ਸੇਵਾ ਕੀ ਲੈ ਆੜ।
ਜੇਬਾਂ ਖੀਸੇ ਲੇਵਤ ਝਾੜ।
ਪੰਥਕ ਸ਼ੇਵਾ ਸ਼ੋਰ ਮਚਾਤੇ।
ਇਸ ਬਿਧ ਠੱਗ ਕਰ ਲੋਕਾਂ ਖਾਤੇ।
ਫਿਰ ਮੈ ਨਿਜਮਨ ਕੋ ਸਮਝਾਇਓ।
ਭੋ ਮਨ ਤੈਂ ਬਡ ਧੋਖਾ ਖਾਇਓ।

'ਰਿਪੁਦਮਨ ਪ੍ਰਕਾਸ਼' ਕ੍ਰਿਤ ਗਿਅ ਨ ਸਿੰਘ ਗਿਆਨ। ਪੰਨਾਂ ੬-੭-੮-੯ ਵਗੈਰਾ।

ਇਹ ਹੈ ਉਦਾਰਤਾ ਜੋ ਸੁਸਾਇਟੀ ਖਾਲਸਾ ਟ੍ਰੈਕਟ ਛਾਪਨ ਵਾਲੀ ਸਰਕਾਰ ਵਲੋਂ ਬਣੀ ਜਿਸਦੇ ਮੋਹਰੀ ਭਾਈ ਵੀਰ ਸਿੰਘ ਜੀ ਸਨ ਨੇ ਨੇਕ ਨੀਤੀ ਵਖਾਈ ਤੇ ਗਿਆਨੀ ਜੀ ਨਾਲ ਵਰਤੀ।



Sri Satguru Jagjit Singh Ji Elibrary NamdhariElibrary@gmail.com

ਇਹ ਠੱਗਨ ਵਾਲੇ ਕੌਣ ਸਨ, ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਭਾਈ ਵ ਰਿ ਸਿੰਘ ਜੀ, ਸ੍ਰ: ਤ੍ਰਲੋਚਨ ਸਿੰਘ ਜੀ ਆਦਿਕ ਪੰਥ ਰਤਨ ਸਿੰਘ ਸਭਾ ਦੇ ਆਗੂ ਚੀਫ ਖਾਲਸਾ ਦੀਵਾਨ ਦੇ ਮੋਹਰੀ।

ਕੀ ਸ੍ਰੀਮਾਨ ਗਿਆਨ ਸਿੰਘ ਜੀ ਗਿਆਨੀ ਜੀ ਦਾ ਇਹ ਖਤਾਬ ਦੇਣ ਪਿਛੋਂ ਭੀ ਕੋਈ ਗਲ ਬਾਕੀ ਰਹੇ ਜਾਂਦੀ ਹੈ।

ਤਬ ਮੈ ਮਨ ਮੈ ਨਿਸਚਾ ਕੀਨਾਂ।
ਭੋ ਮਨ ਤੂੰ ਠੱਗਨ ਠੱਗ ਲੀਨਾਂ
ਨਾਮ ਸਿੰਘ ਯਹਿ ਦਿਲਕੇ ਚੋਰ।
ਠੱਗੀ ਕਰਤ ਮਿਸਟ ਬਣ ਘੋਰ।
ਪੰਥਕ ਸੇਵਾ ਕੀ ਲੈ ਆੜ।
ਜੇਬਾ ਖੀਸੈ ਲੇਵਤ ਝਾੜ।
ਪੰਥਕ ਸੇਵਾ ਸ਼ੋਰ ਮਚਾਤੇ।
ਇਸ ਬਿਧ ਠੱਗ ਕਰ, ਲੋਗਨ ਖਾਤੇ।

ਏਨਾਂ ਸਿੰਘ ਨਾਮ ਵਾਲੇ ਠੱਗਾਂ ਨੇ ਰਲਕੇ ਸਰਵੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਰੂਪ ਬੇੜੀ ਨੂੰ ਭੰਵਰ ਵਿਚੋਂ ਕੰਢੇ ਲਾਣ ਵਾਲੇ ਭਾਰਤ ਦੀ ਆਜਾਦੀ ਦੇ ਪਹਿਲੇ ਆਗੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਉਚੀ ਤੋਂ ਉਚੀ ਸਚੀ ਸਖੀਅਤ ਤੇ, ਭਾਰਤ ਦੇ ਦੁਸ਼ਮਨ ਅੰਗਰੇਜਾਂ ਦੀ ਆੜ ਲੈਕੇ ਉਹ ਉਹ ਕਮੀਨੇ ਹਮਲੇ ਕੀਤੇ ਇਤਿਹਾਸ [redacted] ਵਿਗਾੜਿਆ। ਭਵਿਖਤ ਵਾਕ ਵਿਗਾੜੇ ਤੇ ਜੋਧ ਸਿੰਘ ਤੇ ਗੰਡਾ ਸਿੰਘ ਜਿਨਾਂ ਤੋਂ



Sri Satguru Jagjit Singh Ji Elibrary NamdhariElibrary@gmail.com

ਕੂਕਿਆਂ ਦੀ ਵਿਥਿਆ ਜੇਹੇ ਗਲਤ ਪੋਥੇ ਲਿਖਾਏ ਜਿੰਨਾਂ ਨੂੰ ਪੜ੍ਹਕੇ ਅੱਖਾਂ ਵਿਚ ਖ਼ੂਨ ਦੇ ਅਥਰੂ ਉਤਰ ਔਂਦੇ ਹਨ।

ਨੋਟ:--ਇਹ ਸੰਤ ਇੰਦਰ ਸਿੰਘ ਜੀ ਨ ਪਟਿਆਲੇ ਪੰਜਾਬੀ ਮਹਿਕਮੇ ਵਿਚ ਇਸੇ ਪਾਰਟੀ ਨਾਲ ਕੰਮ ਕਰਦਿਆਂ ਪੰਥ ਨਾਮਧਾਰੀ ਦੇ ਹਿਤੋਂ ਤੇ ਵਿਰੋਧੀਆਂ ਦੇ ਦੁਖ ਦੇਣੇ ਸਭਾ ਤੋਂ ਤੰਗ ਆਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰੋਕਦਿਆਂ, ਕਿ ਅਸਾਂਨਹੀਂ ਮੰਦੇਨਾਲ ਉਹਦੇ ਉਤਰ ਵਿਚ ਝਗੜਨਾਂ 'ਕੂਕਿਆਂ ਬਾਰੇ' ਪੁਸਤਕ ਲਿਖ ਛਪਵਾਇਏ, ਇਸਦੇ ਪੜਨ ਤੋਂ ਪਤਾ ਲਗਦਾ ਏ ਕਿ ਸੰਤ ਜੀ ਜਿੰਨੀ ਕੂ ਮਿਹਨਤ ਤੇ ਖੋਜ ਕੀਤੀ ਹੈ।

ਹੁਣ ਮੈਂ ਸ੍ਰੀ 'ਆਲਿਮ' ਜੀ ਦੀ ਲਿਖਤ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜੋਂ ਬਾਦ ਦੇ ਜੀਵਨ ਸਬੰਧੀ ਪਾਠਕਾਂ ਦੀ ਭੇਟਾ ਕਰਦਾ ਹਾਂ ਜੋ ਇਸਤਰਾਂ ਏ। ਮੈਂ ਇਹ ਦੁਬਾਰਾ ਇਸ ਲਈ ਲਿਖਿਆ ਏ ਕਿ ਵਿਚ ਹੋਰ ਵਿਆਖਿਆ ਹੋਈ ਹੈ।

# ਸ੍ਰੀ 'ਅਲਿਮ' ਜੀ ਦੀ ਲਿਖਤ

ਗੁਰੂ ਪਦ ਪ੍ਰਕਾਸ ਹਿਸਾ ਪਹਿਲਾ। ੧੧੬ ਪੰਨਾਂ ਤੋਂ ੧੧੭ ਤਕ। ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਚ ਜੋਤੀ ਜੋਤ ਨਹੀਂ ਸਮਾਏ ਦੇ ਸਬੂਤ ਚਿ।



Sri Satguru Jagjit Singh Ji Elibrary NamdhariElibrary@gmail.com

(੧) ਗੁਰੂ ਜੀ ਨੇ ਆਪਣੇ ਹੁਕਮ ਨਾਲ ਚਿਖਾ ਦੁਵਾਲੇ ਕਨਾਤ ਤਨਵਾਈ।

(੨) ਕਮੈਤ ਘੋੜੇ ਤੇ ਕਾਠੀ ਪਾਣ ਦਾ ਹੁਕਮ ਦਿਤਾ।

(੩) ਸਿਖਾਂ ਨੂੰ ਚਿਖਾ ਵਲ ਪਿਠ ਦੇਕੇ ਬੈਠਣ ਦੀ ਆਗਿਆ ਕੀਤੀ।

(੪) ਹੁਕਮ ਕੀਤਾ ਕਿ ਸਾਡਾ ਅੰਗੀਠਾ ਨਹੀਂ ਫੋਲਨਾਂ।

(੫) ਹਦਾਇਤ ਕੀਤੀ ਕਿ ਸਾਡੀ ਸਮਾਧ ਨਹੀਂ ਬਨਵਾਣੀ।

(੬) ਜਿਉਂਦੇ ਹੀ ਆਪਣੀ ਚਰਨੀ ਤੁਰਕੇ ਕਨਾਤ ਵਿਚ ਪ੍ਰਵਿਸ਼ਟ ਹੋਏ।

(੭) ਚਿਖਾਈ ਤੇ ਚੜ੍ਹਕੇ ਫਤਹ ਗਜਾਈ ਤੇ ਅੱਗ ਲਾਈ।

(੮) ਤਬੇਲੇ ਚੋਂ ਕਮੈਤ ਘੋੜਾ ਗੁੰਮ ਹੋ ਗਿਆ।

(੯) ਸਿਖਾਂ ਨੇ ਅੰਗੀਠਾ ਫੋਲਿਆ ਵਿਚੋਂ ਕੋਈ ਅਸਥੀ ਅਤੇ ਨਿਕੀ ਕਰਦ ਤੋਂ ਬਿਨਾਂ ਕੋਈ ਸ਼ਸਤ੍ਰ (ਜੋ ਪਹਿਨੇ ਹੋਏ ਸਨ) ਬਰਾਮਦ ਨ ਹੋਇਆ।

(੧੦) ਸਿਖਾਂ ਤੇ ਸਾਧਾਂ ਨੂੰ ਕੁਮੈਤ ਘੋੜੇ ਤੇ ਬਾਹਰ ਜਾਂਦੇ ਸ਼ਕਾਰ ਖੇਡਦੇ ਮਿਲੇ। ਅਰ ਰੁਸਤਮ ਰਾਏ ਬਾਲਾ ਰਾਏ ਨੂੰ ਕੁਮੈਤ ਘੋੜੇ ਉਤੇ ਚੜਿਆਂ ਰਕਾਬਾਂ ਫੜਾ ਸਤਾਰੇ ਦੇ ਕਿਲੇ ਚੋਂ ਕਢਿਆ।

ਏਨਾਂ ਸਾਰੀਆਂ ਗਲਾਂ ਦਾ ਅਸਾਂ ਆਪਣੇ ਬਸੰਤ ਅੰਕ ਵਾਲੇ ਲੇਖਵਿਚ ਚੰਗੀਤਰਾਂ ਨਿਰਨਾਂ ਕੀਤਾ ਹੈ। ਏਨਾਂ ਗਲਾਂ



Sri Satguru Jagjit Singh Ji Elibrary NamdhariElibrary@gmail.com

ਦੇ ਅਧਾਰ ਤੇ ਹੇਠ ਲਿਖੇ ਪ੍ਰਸ਼ਨ ਉਠਦੇ ਹਨ।

(ੳ) ਚਿਖਾ ਦੇ ਚੁਫੇਰੇ ਕਨਾਤ ਕਿਉਂ ਤਣਵਾਈ।

(ਅ) ਘੋੜੇ ਤੇ ਕਾਠੀ ਪਵਾਨ ਦਾ ਕੀ ਕਾਰਨ। ਕੀ ਹਜ਼ੂਰ ਦੇ ਜੋਤੀ ਜੋਤਿ ਸਮੌਣ ਨਾਲ ਘੋੜੇ ਦਾ ਕੋਈ ਸਬੰਧ ਸੀ।

(ੲ) ਸਿਖਾਂ ਨੂੰ ਚਿਖਾ ਵਲ ਪਿਠ ਕਰਕੇ ਬੈਠਨ ਦਾ ਹੁਕਮ ਕੀ ਅਰਥ ਰਖਦਾ ਹੈ।

(ਸ) ਅੰਗੀਠਾ ਨ ਫੋਲਨ ਦੀ ਆਗਿਆ ਵਿਚ ਕੀ ਰਾਜ਼ ਸੀ।

(ਹ) ਆਪਣੀ ਪੈਰੀ ਟੁਰਕੇ ਜਿਉਂਦਿਆਂ ਹੀ ਚਿਖਾ ਪਰ ਬੈਠਕੇ ਆਪਣੀ ਹੱਥੀਂ ਅੱਗ ਲਾਕੇ ਭਸਮ ਹੋ ਜਾਣਦੀ ਆਪ ਨੂੰ ਕਿਉਂ ਲੋੜ ਪਈ।

ਕੀ ਅਜਿਹਾ ਕਰਤੱਵ ਆਤਮ ਘਾਤ ਦੇ ਨਾਉਂ ਨਾਲ ਨਹੀਂ ਸਬੰਧਤ ਕੀਤਾ ਜਾ ਸਕਦਾ ਅਤੇ ਕੀ ਦਸਮ ਪਾਤਸ਼ਾਹ ਜੈਸੇ ਸਤਿਗੁਰੂ ਆਤਮ ਘਾਤ ਕਰ ਸਕਦੇ ਸਨ।

(ਕ) ਕਮੈਤ ਘੋੜੇ ਨੂੰ ਕੌਣ ਲੈ ਗਿਆ ਸੀ।

(ਖ) ਜੇ ਗੁਰੂ ਜੀ ਦਾ ਸਰੀਰ ਉਸ ਚਿਖਾ ਵਿਚ ਹੀ ਭਸਮ ਹੋਇਆ ਸੀ, ਤਾਂ ਅੰਗੀਠਾ ਫੋਲਨ ਪਰ ਵਿਚੋਂ ਆਪਦੀ ਕੋਈ ਅਸਥੀ (ਫੁਲ) ਅਤੇ ਸਰੀਰ ਦਾ ਸ਼ਸਤ੍ਰ ਕਿਉਂ ਨ ਨਿਕਲਿਆ।

(ਗ) ਕੀ ਰੁਸਤਮ ਰਾਉ ਤੇ ਬਾਲਾ ਰਾਉ ਨੂੰ ਸਤਾਰੇ ਦੇ



Sri Satguru Jagjit Singh Ji Elibrary NamdhariElibrary@gmail.com

ਕਿਲੇ ਵਿਚੋਂ ਕੱਢਨ ਦਾ ਪ੍ਰਸੰਗ ਝੂਠਾ ਹੈ।

'ਸਿਖਾਂ ਦਾ ਰੁਦਨ' ਨਿਵਾਸ ੪੦ ਪੰਨਾ ੩੪੧ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ।

ਕਰ ਰੁਦਨ ਕਹਿੰ ਸਿਖ ਹੇ ਗੁਰੂ,
ਕਿਤ ਗਏ ਹਮ ਕੋ ਛੋਰ ਹੈਂ।
ਇਸ ਦੇਸ ਵੇਸ ਏਦੇਸ ਮੈਂ,
ਅਬ ਕੌਨ ਹਮਰਾ ਹੋਰ ਹੈਂ।
ਕਰ ਦਇਆ ਲਿਆਏ ਜਿਉਂ ਪੰਜਾਬੋਂ,
ਸੰਗ ਤਿਉਂ ਕਿਉਂ ਨ ਲੀਆ।
ਅਬ ਗਹਿ ਕਿਸਕਾ ਆਸਰਾ,
ਬੇਜੋਗ ਰਾਵਰ ਦੁਖ ਦੀਆ।
ਅਤਿ ਕਸ਼ਟ ਨਸ਼ਟ ਸਮਸਟ ਕਰ,
ਪ੍ਰਭ ਮਸਟ ਕਿਉ ਕਤ ਹਵੈ ਬਹੈ।
ਬਡ ਆਜਜੈਂ ਨਿਵਾਜ ਤੁਮਰਾ,
ਨਾਮ ਸਰੁਤਿ ਜਨ ਸਭ ਕਹੈ।
ਹਮ ਸਮ ਨ ਆਜਿਜ ਕੋ ਗੁਨਾਹੀ,
ਆਪ ਸਦ ਬਖਸਿੰਦ ਹੈਂ।
ਅਬ ਦਿਹੁ ਦਰਸਨ ਛੇਹੁ ਦੁਖ,
ਨਤ ਲੇਹੁ ਤਨ ਮੈਂ ਜਿੰਦ ਹੈਂ।
ਹਮ ਸੋਕ ਸਿੰਧੇ ਜਾਤ ਬੂਡੇ,
ਕਢ ਗੁਰੂ ਦੇ ਬ ਹਿ ਜੀ।

੧੩੧.

Sri Satguru Jagjit Singh Ji Elibrary NamdhariElibrary@gmail.com

ਇਹ ਪੰਥ ਬੇੜਾ ਬਿਨ ਮਲਾਹੇ,
ਪਾਰ ਕੈਸੇ ਪਾਹਿ ਜੀ।
ਜਿਮ ਬਾਗ ਮਾਲੀ ਬਿਨਾਂ ਪਾਲੀ,
ਅਜਾ ਬਨ ਮੈ ਖੀਨ ਹਵੈ।
ਜਿਮ ਤੀਆ ਪੀਆ ਬਿਨਾ ਦੀਆ,
ਧਾਮ ਤਨ ਦ੍ਰਿਗ ਹੀਨ ਹਵੈ।
ਬੇ-ਆਬ ਮਛਰੀ ਸਮ ਸਤਾਬ,
ਅਜਾਬ ਸਿੰਘਨ ਨਿਹਾਰ ਕੈ।
ਬਹੁ ਧੀਰ ਦੀਨੋ ਦਇਆ ਸਿੰਘ,
ਉਪਦੇਸ ਨੀਕ ਉਚਾਰ ਕੈ।
ਤਬ ਲੌ ਪਹੁੰਚੇ ਸਾਧ ਤਿਹ,
ਠਾਂ ਚਲ ਪੰਜਾਬੋਂ ਚਾਰ ਹੈ।
ਤਿਨ ਤਈ ਪਾਂਚਕ ਕੋਸ ਪਰ,
ਗੁਰ ਮਿਲੇ ਕਰਤ ਸ਼ਿਕਾਰ ਹੈ।
ਉਨ ਪੇਖ ਅਬਚਲ ਨਗਰ ਬਿਆਕੁਲ,
ਸਗਰ ਸਿੰਘਹਿ ਬੂਝਿਓ।
ਤਬ ਕਹਿਓ ਸਿੰਘਨ ਗੁਰੂ ਜੀ,
ਪਰਲੋਕ ਗਮਨਹਿ ਗੂਝਿਓ।
ਫਿਰ ਕਹਿਓ ਸੰਤਹਿ ਕੂਰ ਕਹਿਓ,
ਮਿਲੇ ਹਮ ਕੋ ਸੋ ਅਏ।
ਅਸਵਾਰ ਬਾਜ ਕੁਮੈਦ ਪੈ ਸਿਤ,
ਬਾਜ ਕਰ ਪਰ ਥਾ ਫਬੇ।



Sri Satguru Jagjit Singh Ji Elibrary NamdhariElibrary@gmail.com

ਸੁਨ ਸਿੰਘਨ ਅਚਰਜ ਮਾਨ ਹੇਰਿਓ,
ਜੌ ਤਬੇਲਾ ਜਾਏ ਹੈ।
ਨਹਿ ਅਸਵ ਕਾਠੀ ਸਵਾਨ ਬਗਲਾ,
ਬਾਜ ਸਿਤ ਤਿਸ ਥਾਏ ਹੈ।
ਤਬ ਧਾਰ ਨਿਸਚਹਿ ਕਹਿਉ ਸਿੰਘੈ,
ਚਰਤ ਗੁਰੂ ਇਹ ਕਿਆ ਕੀਓ।
ਹਮ ਤਈ ਏਕਲ ਛੋਰ ਧੋਖਾ,
ਦੈ ਸੁ ਪੰਥਾ ਅਨ ਲੀਓ।

## ਪਾਠਕ ਸਜਨੋਂ !

ਖਾਲਸਾ ਸਮਾਚਾਰ ਦੇ ਆਪਣੇ ਪ੍ਰੈਸ ਵਿਚ ਛਪੈ ਪੰਥ ਪ੍ਰਕਾਸ਼ ਦੇ ਉਪਰ ਲਿਖੇ ਵਿਚੋਂ ਸਪਸ਼ਟ ਹੈ ਕਿ ਗੁਰੂ ਜੀ ਅਬਚਲ ਨਗਰ ਵਿਚ ਜੋਤੀ ਜੋਤਿ ਨਹੀਂ ਸਮਾਏ ਅਤੇ ਨ ਹੀ ਓਹਨਾਂ ਨੇ ਕਿਸੇ ਨੂੰ ਗੁਰੂ ਥਾਪਿਆ। ਕਿਉਂਕਿ ਗੁਰ ਅਸਥਾਪਨ ਕਰਨ ਦੀ ਮਰਯਾਦਾ ਜੋਤੀ ਜੋਤਿ ਸਮਾਨ ਦੇ ਸਮੇਂ ਹੀ ਹੋਣ ਦਾ ਦਸਤੂਰ ਹੈ। ਤਾਹੀ ਤਾਂ ਸਿੰਘਾਂ ਨੇ ਹਜੂਰ ਦੇ ਗੁਪਤ ਹੋਣ ਤੋਂ ਪਿਛੋਂ ਆਪਣਿਆਂ ਕੀਰਨੀਆਂ ਵਿਚ ਐਸਤਰਾਂ ਦੇ ਵੈਣ ਪਾਏ ਕਿ:--
ਇਹ ਪੰਥ ਬੇੜਾ ਬਿਨ ਮਲਾਹੋ ਪਾਰ ਕੈਸੇ ਪਾਹਿ ਜੀ।

ਅਖੀਰ ਵਿਚ ਪੰਜਾਬੀ ਸਾਧਾਂ ਦੇ ਇਹ ਦਸਣ ਤੇ ਕਿ ਗੁਰੂ ਜੀ ਅਜ ਹੀ ਓਹਨਾਂ ਨੂੰ ਕੁਮੈਤ ਘੋੜੇ ਤੇ ਸਵਾਰ ਹੋਏ ਜੰਗਲ ਵਿਚ ਮਿਲੇ ਹਨ। ਅਤੇ ਅਸਤਬਲ ਵਿਚ ਕੁਮੈਤ



Sri Satguru Jagjit Singh Ji Elibrary NamdhariElibrary@gmail.com

ਘੋੜੇ ਦੇ ਨ ਮਿਲਨ ਤੇ ਸਿੰਘਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਜੋਤੀ ਜੋਤਿ ਨਹੀਂ ਸਮਾਏ। ਇਹ ਉਹਨਾਂ ਦਾ ਕੋਈ ਗੁਪਤ ਚਰਿਤ੍ਰ ਹੈ। ਜਿਸ ਦੁਆਰਾ ਸਾਡੇ ਤੇ ਆਪਣੀ ਮਾਇਆ ਦਾ ਜਾਲ ਪਾਕੇ ਗੁਪਤ ਹੋ ਸਾਨੂੰ ਇੱਕਲਿਆਂ ਛਡ ਰਾਹੇ ਪਏ ਹਨ।

ਗੁਰੂ ਪਦ ਪ੍ਰਕਾਸ਼ (ਹਿਸਾ ੩-੨੫੯ ਅੰਗ ਤੋਂ) ਲਿਖਤ ਸੰਤ ਨਿਧਾਨ ਸਿੰਘ ਜੀ ਆਲਿਮ।

ਇਹ ਗਲ ਯਾਦ ਰਖਣ ਵਾਲੀ ਹੈ ਕਿ ਇਹ ਪੁਸਤਕ ਸ੍ਰੀਮਾਨ ਬਾਬਾ ਸਰੂਪ ਸਿੰਘ ਜੀਤੋਂ ਸੁਣਕੇਬਾਬਾ ਨਰਾਇਣ ਸਿੰਘਜੀ ਨੇ ਸ੍ਰੀਮਾਨਬਾਬਾ ਬਿਸ਼ਨ ਸਿੰਘ ਜੀ ਭਰਾਤਾਭਾਈ ਕਾਨ੍ਹ ਸਿੰਘ ਜੀ ਪ੍ਰਲੋਕਵਾਸੀ ਨੂੰ ਲਿਖਵਾਈ ਸੀ ਵਰਤਮਾਨ ਮਹੰਤ ਸ੍ਰੀ ਭਗਵੰਤ ਸਿੰਘ ਜੀ ਕਾਹਨ ਸਿੰਘ ਸਾਹਿਬ ਦੇ ਸਪੁਤ੍ਰ ਤੇਬਿਸ਼ਨ ਸਿੰਘਜੀ ਦੇ ਭਤੀਜੇ ਹਨ ਮਤਲਬ ਇਹਕਿ ਇਹ ਪੁਸਤਕਬਾਬਾਸਰੂਪ ਸਿੰਘਜੀ ਦੁਆਰਾਲਿਖਾਈ ਗਈ ਭਗਵੰਤ ਸਿੰਘ ਜੀ ਦੇ ਚਾਚਾ ਜੀ ਦੀ ਹਥੀਂ ਲਿਖੀ ਗਈ ਹੈ। ਇਹਦੇ ਪੰਨਾਂ ੨੩ ਤੇ ਲਿਖਿਆ ਹੈ ਕਿ ਬਾਬਾ ਜੀ ਦੀ ਵੱਖੀ ਦਾ ਘਾਉ ਦੇਖਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਨ ਨਿਸਚਾ ਹੋ ਗਿਆ ਕਿ ਕਲਗੀਧਰ ਦਸਮੇ ਪਾਤਸ਼ਾਹ ਪੰਥ ਦੇਵਾਲੀ ਹਨ,ਫੇਰ ਕਦੇ ਮਨਨਹੀਂਡੋਲਿਆ।

ਭਾਈ ਵੀਰ ਸਿੰਘ ਜੀ ਦੇ ਪੁਸਤਕ 'ਕੰਬਦੀ ਕਲਾਈ' 'ਚੋਂ ਗੁਰੂ ਪਦ ਪ੍ਰਕਾਸ਼ ਹਿਸੇ ੨ ਚਿ ਦਿਤੀਆਂ ਪੰਗਤੀਆਂ ਜੋ ਸਾਬਤ ਕਰਦੀਆਂ ਹਨ ਕਿ ਗੁਰੂ ਦਸਮੇਸ਼ ਜੀ ਨਦੇੜ



Sri Satguru Jagjit Singh Ji Elibrary NamdhariElibrary@gmail.com

ਸਾਹਿਬੋਂ ਬਿਨਾਂ ਪੂਰਾ ਪਤਾ ਦਿਤੇ ਚਲੇ ਗਏ ਤੇ ਫੇਰ ਔਣ ਦਾ ਇਕਰਾਰ ਭੀ ਕਰ ਗਏ ਹਨ ਤੇ ਜੋ ਸੁਖ ਓਹਨਾਂ ਦੇ ਦੇਹਧਾਰੀ ਸਰੂਪ ਚਿ ਦਰਸਨ ਦਾ ਸੀ ਉਹ ਗੁਰੂ ਗਰੰਥ ਤੇ ਪੰਥ ਤੇ ਪੰਜਾਂ ਪਿਆਰਿਆਂ ਦੀ ਗੱਦੀ ਤੇ ਦਰਸ਼ਨ ਤੋਂ ਨਹੀਂ ਪ੍ਰਾਪਤ ਹੁੰਦਾ।

ਗੀਤ ਨੰਬਰ ੭ ਪੰਨਾਂ ੧੪ ਸਿਰ ਲੇਖ 'ਦੇਹੁ ਦਾਰੂ ਦੀਦਾਰ।'

ਪ੍ਰੀਤ ਲਗਾਕੇ ਤੇ ਅਪਨਾਕੇ ਭੌਰਾ ਚਰਨ ਬਨਾਕੇ,
ਬਿਨਾ ਦੇ ਸਾਰ ਗਏ ਹੋ।
ਫੁਲ ਫੁਲ ਭਾਲਾਂ ਕਰ ਸੰਭਾਲਾਂ ਕਿਤੇ ਨਹੀਂ ਉਹ ਪਿਆਰ,
ਜੋ ਖੁਦ ਕਰ ਪਿਆਰ ਗਏ ਹੋ।
ਮੈ ਦੁਖੀਆ ਦਾ ਦਾਰੂ ਦਰਸਨ ਅੱਜ ਦਿਉ ਦੀਦਾਰ,
ਕਿ ਕਰ ਇਕਰਾਰ ਗਏ ਹੋ।

ਗੁਰੂ ਪਦ ਪ੍ਰਕਾਸ ਹਿਸਾ ਤੀਜਾ ਦੇ ਅੰਤ ਵਿਚ 'ਆਲਿਮ' ਜੀ ਬਾਬਾ ਅਜਾਪਾਲ ਸਿੰਘ ਜੀ ਦੇ ਦਸਮ ਪਾਤਸ਼ਾਹ ਹੋਣ ਅਕੱਟ ਬਾਬਤ ਸਬੂਤ ਦੇ ਸਿਰ ਲੇਖ ਹੇਠ ਲਿਖਦੇ ਹਨ।

(ਨਾਲ ਲਗਦੇ ਅਸਲ ਕਾਪੀ 'ਚੋਂ ਬਲਾਕ ਭੀ ਦਿਤੇ ਹਨ, ਜਿਨ੍ਹਾਂ ਦੀ ਲਿਖਤ ਇਸਤਰਾਂ ਹੈ:--ਲੇਖਕ)।

## ਬਾਬਾ ਜੀ ਨੂੰ ਸੰਕਲਪ ਤੇ ਪੂਰਨ ਨਿਸਚਾ ਹੋਣਾਂ

ਬਾਬਾ ਸਰੂਪ ਸਿੰਘ ਜੀ ਡੇਰੇ ਦੀ ਬੜੀ ਪ੍ਰੇਮ ਨਾਲ

Sri Satguru Jagjit Singh Ji Elibrary NamdhariElibrary@gmail.com

ਸੇਵਾ ਕਰਦੇ। ਸਵਾ ਪਹਿਰ ਦੇ ਅੰਮ੍ਰਿਤ ਬੇਲੇ ਉਠਕੇ ਸਾਰੇ ਝਾੜੂ ਦੇਨਾਂ । ਘੋੜਿਆਂ ਦੀ ਮਾਲਸ ਕਰਨੀ। ਟਿਬਿਆਂ ਤੋਂ ਰੋਜ ਰੇਤੇ ਦੀ ਪੰਡ ਰਾਕੀਆਂ ਦੇ ਹੇਠ ਬਛਾਉਣ ਵਾਸਤੇ, ਬੀੜ ਤੇ ਰਾਕੀਆਂ ਵਾਸਤੇ ਤਕੜੀ ਪੰਡ ਖੱਬਲ ਦੀ ਲਿਆਉਂਦੇ।ਹੋਰ ਜੋ ਸੇਵਾਹੁੰਦੀ ਪ੍ਰੇਮ ਨਾਲ ਕਰਦੇ। ਇਕ ਦਿਨ ਬਾਬਾ ਸਰੂਪ ਸਿੰਘ ਜੀ ਦੇ ਚਿਤ ਵਿਚ ਫੁਰਨਾਂ ਫੁਰਿਆ ਕਿ ਬਾਬਾ ਸਾਹਿਬ ਜੀ ਦਸਮ ਗੁਰੂ ਜੀ ਹਨ ਜਾਂ ਸਾਹਿਬਜ਼ਾਦੇ ਹਨ, ਅਰਜ ਕਰੀਏ ਪਰ ਸੰਗਦੇ ਪੁਛ ਨ ਸਕਣ। ਏਸਤਰ੍ਹਾਂ ਦਾ ਫੁਰਨਾ ਕਈ ਵਾਰ ਫੁਰਿਆ ਸੀ । ਪਰ ਉਸ ਦਿਨ ਬੜਾ ਤੀਬਰ ਫੁਰਿਆ। ਓਤੋਂ ਬਾਬਾ ਸਾਹਿਬ ਜੀ ਨੇ ਚੁਬਾਰੇ ਸੇ ਹਾਕ ਮਾਰੀ । ਰੀ ਸੇਢਾਂ ਸਰੂਪ ਸਿੰਘ ਜੀ ਨੂੰ ਉਪਰ ਸਾਡੇ ਪਾਸ ਭੇਜ ਦਿਉ। ਮਾਈ ਸੇਢਾਂ ਨੇ ਜਾਕੇ ਬਾਬਾ ਸਰੂਪ ਸਿੰਘ ਜੀ ਨੂੰ ਕਹਿਆ, ਮਹਾਰਾਜ ਆਪਨੂੰ ਉਤੇ ਚੁਬਾਰੇ ਪਰ ਬੁਲੌਂਦੇ ਹਨ। ਬਾਬਾ ਸਰੂਪ ਸਿੰਘ ਜੀ ਉਪਰ ਗਏ, ਜਾਕੇ ਬਾਬਾ ਸਾਹਿਬ ਜੀ ਕੇ ਚਰਨਾਂ ਮੇਂ ਮਥਾ ਟੇਕਿਆ। ਉਸ ਵਕਤ ਬਾਬਾ ਸਾਹਿਬ ਜੀ ਪਲੰਘ ਪਰ ਬਰਾਜ ਰਹੇ ਸੇ। ਬਾਬਾ ਸਰੂਪ ਸਿੰਘ ਜੀ ਮਥਾ ਟੇਕਕੇ ਦੋਨੋਂ ਹਥ ਜੋੜ ਕਰ ਖੜੇ ਹੋ ਗਏ ਅਤੇ ਅਰਜ ਕੀਤੀ ਮਹਾਰਾਜ ਜੀ ਦਾਸ ਨੂੰ ਕੀ ਹੁਕਮ ਹੈ । ਬਾਬਾ ਸਾਹਿਬ ਜੀ ਫੁਰਮਾਇਆ, ਸਾਡੇ ਖੁਰਕ ਹੁੰਦੀ ਹੈ, ਆਪ ਦੇਖੋ ਕੋਈ ਜੀਅ ਨ ਹੋਵੇ। ਬਾਬਾ ਸਰੂਪ ਸਿੰਘ ਜੀ ਪਲੰਘ ਦੇ ਕੋਲ



Sri Satguru Jagjit Singh Ji Elibrary NamdhariElibrary@gmail.com

ਬੈਠਕੇ ਦੇਖਣ ਲਗੇ। ਬੜੇ ਬਾਬਾ ਜੀ ਦੇ ਸਰੀਰ ਪਰ ਬੜੇ ਬੜੇ ਕੇਸ ਸਨ। ਜਾਂਅ ਤਾਂ ਕੋਈ ਮਿਲਿਆ ਨਹੀਂ। ਪਰ ਬੱਖੀ ਪਰ ਬੜਾ ਭਾਰੀ ਘਾਉ ਦੇਖਿਆ ਬੜੇ ਸ਼ਸਤ੍ਰ ਦਾ ਘਾਉ ਲਗਿਆਂਵਾ ਜਖਮ ਮਿਲਿਆਵਾ-ਘਾਉ ਨੂੰ ਵੇਖਕੇ ਬਾਬਾਸਰੂਪ ਸਿੰਘ ਜੀ ਅਰਜ ਕੀਤੀ !ਮਹਾਰਾਜ ਜੀ ਇਹ ਘਾਉ ਕਿਥੇ ਲਗਿਆ ਹੈ। ਸੁਣਕੇ ਬਾਬਾ ਸਾਹਿਬ ਜੀ ਨੇ ਫੁਰਮਾਇਆ।

'ਇਹ ਉਹੀ ਘਾਉ ਹੈ ਜੋ ਦੱਖਣ ਮੈ ਪਠਾਨ ਨੇ ਮਾਰਿਆ ਸੀ।' ਇਹ ਸੁਣਕੇ ਬਾਬਾ ਸਰੂਪ ਸਿੰਘ ਜੀ ਨੂੰ ਨਿਸਚਾ ਹੋ ਗਿਆ ਕਿ ਕਲਗੀਧਰ ਦਸਵੇਂ ਪਾਤਸ਼ਾਹ ਪੰਥ ਦੇ ਬਾਲੀ ਹਨ। ਫਿਰ ਕਦੇ ਮਨ ਨਹੀਂ ਡੋਲਿਆ। ਚਰਨਾਂ ਮੈ ਨਮਸਕਾਰ ਕਰਕੇ ਹੇਠਾਂ ਉਤਰ ਆਏ।

(ਬਲਾਕ ਪੰਨਾਂ ੨੩ ਪੁਸਤਕ ਬਾਬਾ ਅਜਾਪਾਲ ਸਿੰਘ ਜੀ ਜੋ ਬਾਬਾ ਸਰੂਪ ਸਿੰਘ ਜੀ ਨੇ ਆਪਨੀ ਰਸਨਾਂ ਦੁਆਰਾ ਸ੍ਰੀ ਬਾਬਾ ਨਰਾਇਣ ਸਿੰਘ ਜੀ ਨੂੰ ਕਹੀ ਅਤੇ ਉਹਨਾਂ ਨੇ ਸ੍ਰੀ ਬਾਬਾ ਬਿਸ਼ਨ ਸਿੰਘ ਜੀ ਨੂੰ ਲਖਾਈ।)

'ਆਲਿਮ' ਜੀ ਮਾਲਵਿੰਦਰ ਦੀ ਭੂਮਕਾ ਲਿਖਦੇ (ਸ) ਦੇ ਪੰਨੇ ਤੇ 'ਦਸਮੇਸ਼ ਜੋਤੀ ਜੋਤ' ਦੇ ਸਿਰ ਲੇਖ ਤਲੇ ਲਿਖਦੇ ਹਨ। 'ਅਸੀਂ ਇਹ ਦਾਅਵਾ ਕਰਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਮਤ ੧੭੬੫ ਬਿ: ਨੰ ਨਾਦੇੜ (ਹਜੂਰ ਸਾਹਿਬ) ਵਿਖੇ ਜੋਤੀ ਜੋਤਿ ਨਹੀਂ ਸਮਾਏ



Sri Satguru Jagjit Singh Ji Elibrary NamdhariElibrary@gmail.com

ਸਗੋਂ ਉਸ ਵੇਲੇ ਦੀ *ਸਾਜ਼ਸ਼ੀ ਹਕੂਮਤ ਦੀ ਅੱਖੀਂ ਘਟਾ ਪਾਕੇ ਗੁਪਤ ਹੋ ਗਏ। ਸਾਡਾ ਇਹ ਦਾਅਵਾ ਸੰਪੂਰਨ ਸਿਖ ਇਤਿਹਾਸ ਅਤੇ ਸ੍ਰੀਮਾਨ ਭਾਈ ਸਾਹਿਬ ਕਾਹਨ ਸਿੰਘ ਜੀ ਜੇਹੇ ਅਦੁਤੀ ਵਿਦਵਾਨਾਂ ਦੀਆਂ ਲਿਖਤਾਂ ਉਤੇ ਨਿਰਭਰ ਹੈ। ਇਸ ਸਬੰਧੀ ਇਕ ਤਕੜੀ ਤਹਿਰੀਰੀ ਬਹਿਸ ਹੋਈ। ਦੋ ਪੁਸਤਕ ਵਿਪੱਖੀ ਵਿਦਵਾਨ ਵਲੋਂ ਅਤੇ ੩ ਸਾਡੇ ਵਲੋਂ ਲਿਖੇ ਗਏ। ਸਾਡਾ ਪੱਖ ਪੁਸਤਕ ਫਾਈਨਲ (ਅੰਤਮ) ਲਾਜਵਾਬ ਸੀ।

'ਆਲਿਮ' ਜੀ ਗੁਰੂ ਸਿੰਘ ਜੀ ਸ਼ਬਦ ਦੇ ਸਬੂਤ ਲਈ ਲਿਖਦੇ ਹਨ:-

## ਮਹਾਰਾਜ ਜੀ ਦੀ ਸਵਾਰੀ ਲੁਦਿਹਾਣੇ ਗਈ

ਇਕ ਦਿਨ ਭਾਈਕਾ ਬਾਘ ਸਿੰਘ ਖੜਾ ਕੰਘਾ ਕਰਰਹੇਆ ਸੀ। ਜਿਥੇ ਹੁਣ ਦੇਗ ਦੇ ਖੂੰਜੇ ਨਿੰਮ ਹੈ, ਇਹ ਟੀਕਮ ਦਾਸ ਦੀ ਬਟ ਸੀ। ਏਥੇ ਖੜਾ ਕੰਘਾ ਕਰਦਾ ਸੀ। ਕੂਈ ਤਰਫੋਂ ਦੋ ਕੋਤਲ ਜਿਨਾਂ ਪਰ ਸੋਨੇ ਦਾ ਬਹੁਤ ਬੜੀਆ ਸਾਜ ਪਾਇਆ ਵਾ ਮੂਰੇ ਸਾਈਸਾਂ ਦੇ ਹਥ ਫੜੇ ਵੇ ਛਮ ਛਮ ਕਰਦੇ ਅੰਦਰ ਨੂੰ ਚਲੇ ਗਏ। ਅਰ ਪੰਜ ਨਗੌਰੀ

---

*ਸਾਜ਼ਸ਼ੀ ਹਕੂਮਤ ਅਰਥਾਤ ਬਹਾਦਰ ਸ਼ਾਹ ਵਲੋਂ ਜੋ ਪਠਾਨ ਭੇਜ ਗੁਰੂ ਜੀ ਦੇ ਕਤਲ ਕਰਨ ਦੀ ਕੀਤੀ ਗਈ ਸੀ। ਪਾਠਕ ਪਿਛੇ ਪੜ੍ਹ ਆਏ ਹਨ, 'ਆਲਿਮ' ਜੀ ਦਾ ਭਾਵ ਉਸਤੋਂ ਹੈ।



Sri Satguru Jagjit Singh Ji Elibrary NamdhariElibrary@gmail.com

ਬੈਲ ਜਿਨਾਂਪਰ ਸਨੈਰੀਝੂਲ ਸਿੰਗਾ ਪਰਸਨੈਰੀਛੱਲੇ ਚੜੇਵੇ।
ਜਗਮਗ ਕਰਦੇ ਅੰਦਰ ਚਲੇ ਗਏ । ਔਰ ਪੰਜ ਛੇ
ਸਿੰਘ ਤੇ ਅੜਦਲ ਦੇ ਸਵਾਰ । ਸਭਦੇ ਬਹੁਤ ਉਮਦੇ
ਸਾਜ ਪਾਇਆਵਾ ਅੰਦਰ ਨੂੰ ਚਲੇ ਗਏ। ਸੂਰਜ ਜੈਸੀ
ਚਮਕ। ਇਨ੍ਹਾਂ ਸਭਤੋਂ ਬਾਦ ਇਕ ਸਿੰਘ ਹੋਰ ਆਇਆ।
ਕਮਰ ਕਸਾ ਕੀਤਾ ਵਾ ਤੇ ਸ਼ਸਤ੍ਰ ਦਾ ਮਿਆਨ ਪਿਛੇ
ਤੋਂ ਟੁਟਿਆਵਾ ਉਹ ਸਿੰਘ ਆਇਆ ।ਭਾਈ ਬਾਘ
ਸਿੰਘ ਬੜਾ ਹਰਾਨ ਹੋਇਆ । ਦੇਖ ਰਹਿਆ ਹੈ। ਜੋ
ਪਿਛੋਂ ਸਿੰਘ ਆਇਆ। ਉਸਨੇ ਆਕੇ ਕਹਿਆ, ਭਾਈ
ਸਿੰਘਾ ਗੁਰੂ ਸਿੰਘ ਜੀ ਦੀ ਸਵਾਰੀ ਅੰਦਰ ਨੂੰ ਗਈ ਹੈ।
ਤੈਨੇ ਦੇਖੀ ਹੈ। ਬਾਘ ਸਿੰਘ ਜੀ ਨੇ ਹਰਾਨ ਹੋਕੇ ਕਹਿਆ
ਖਾਲਸਾ ਜੀ ਗੁਰੂ ਸਿੰਘ ਜੀ ਦੀ ਸਵਾਰੀ ਕਹਾਂ ਕੋ ਚਲੀ
ਹੈ। ਓਸ ਸਿੰਘ ਨੇ ਕਹਿਆ, ਦੋ ਘੜੀ ਅੰਦਰ ਠਹਿਰਕੇ
ਗੁਰੂ ਸਿੰਘ ਜੀ ਦੀ ਸਵਾਰੀ ਲੁਧਿਆਣੇ ਕੋ ਜਾਊਗੀ।
ਅੰਗਰੇਜ਼ਾਂ ਨੂੰ ਕਹਿਣ ਵਾਸਤੇ ਕਿ ਤੁਮ ਲੁਧੇਆਨੇ ਹੀ
ਠਹਿਰੋ। ਅਗੇ ਹਾਲ ਨਹੀਂ ਜਾਣਾਂ। ਇਹ ਕਹਿਕੇ ਉਹ
ਸਿੰਘ ਭੀ ਅੰਦਰ ਹੀ ਚਲਾ ਗਿਆ। ਯੇਹ ਬਾਤ ਬਾਘ
ਸਿੰਘ ਸੁਨਕੇ ਹਰਾਨ ਹੋ ਗਿਆ। ਠੰਘਾ ਕਰਨਾਂ ਭੀ ਭੁਲ
ਗਿਆ । ਔਰ ਯੇਹ ਵਿਚਾਰਦਾ ਹੈ। ਜ਼ਦ ਗੁਰੂ ਸਿੰਘ
ਜੀ ਦੀ ਸਵਾਰੀ ਬਾਹਰ ਨੂੰ ਜਾਵੇਗੀ ਤਬ ਦੇਖੂੰਗਾ।
ਦੋ ਘੜੀ ਬਾਦ ਬਾਬਾ ਸਾਹਿਬ ਜੀ ਊਪਰ ਸੇ ਉਤਰਕੇ
ਬਾਹਰ ਨੂੰ ਆਏ। ਓਸ ਵਕਤ ਮਹਾਰਾਜ ਦਾ ਤੇਜ ਸੂਰਜ



Sri Satguru Jagjit Singh Ji Elibrary NamdhariElibrary@gmail.com

ਜੈਸਾ ਬਾਘ ਸਿੰਘ ਸਾਹਮਣੇ ਦੇਖ ਨਹੀਂ ਸਕਿਆ।

ਬਾਬਾ ਸਾਹਿਬ ਜੀ ਬਾਘ ਸਿੰਘ ਦੇ ਪਿਛੋਂ ਦੀ ਹੋਕੇ ਕੂਈ ਤਰਫ ਨੂੰ ਤਸ਼ਰੀਫ ਲੈ ਗਏ ਜਾਂਦੇ ਵੇ ਫੁਰਮਾਇਆ, ਬਾਘ ਸਿੰਘ ਸੋਚ ਨਹੀਂ ਕਰੀਦੀ। ਇਹ ਕਹਿਕੇ ਗਾਹਾਂ ਨੂੰ ਤਸ਼ਰੀਫ ਲੈ ਗਏ। ਦੋ ਘੜੀ ਬਾਦ ਜਬਵਾਪਸਆਏਤੋ ਵੈਸਾਦਰਸਨ ਹੂਆ।ਜੈਸਾ ਅਗੇ ਦਰਸਨ ਹੁੰਦਾ ਸੀ। ਮਹਾਰਾਜ ਅੰਦਰ ਨੂੰ ਤਸ਼ਰੀਫ ਲੈ ਗਏ।

ਬਾਬਾ ਸਰੂਪ ਸਿੰਘ ਜੀ ਦੀ ਜਬਾਨੀ ਲਖਾਈ ਹੋਈ ਪੁਸਤਕ ਦੇ ਪੰਨਾਂ ੧੪ ਵਿਚੋਂ ਜੋ ਹੁਣ ਬਾਬਾ ਅਜਾਪਾਲ ਸਿੰਘ ਜੀ ਦੇ ਡੇਰੇ ਨਾਭਾ ਵਿਖੇ ਸ੍ਰੀਮਾਨ ਮਹੰਤ ਭਗਵੰਤ ਸਿੰਘ ਹਰੀ ਜੀ ਪਾਸ਼ ਮੌਜੂਦ ਹੈ। ਇਹ ਗਲ ਵੀ ਸਿਧ ਹੋ ਗਈ ਕਿ ਜਦ ਵੀ ਬਾਬਾ ਅਜਾਪਾਲ ਸਿੰਘ ਜੀ ਅਥਵਾ ਉਹਨਾਂ ਦੇ ਸੇਵਕ 'ਗੁਰੂ ਸਿੰਘ' ਸ਼ਬਦ ਦੀ ਵਰਤੋਂ ਕਰਦੇ ਸਨ ਤਾਂ ਉਸਦਾ ਮਤਲਬ 'ਬਾਬਾ ਸਾਹਿਬ' ਜੀ ਹੀ ਹੁੰਦਾ ਸੀ।

ਇਸ ਪੰਨੇ ਦੀ ਲਿਖਤ ਤੋਂ ਵੀ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਕਲਗੀਧਰ ਜੀ ਹੀ ਸਿਧ ਹੁੰਦੇ ਹਨ। (ਨਾਲ ਹੀ ਇਸ ਪੰਨੇ ਦਾ ਬਲਾਕ ਵੀ ਦਿਤਾ ਹੈ।-ਲੇਖਕ)

ਸ੍ਰ: ਕਾਹਨ ਸਿੰਘ ਜੀ ਮਹਾਨ ਕੋਸ਼ ਵਿਚ ਲਿਖਦੇ ਹਨ:--'ਭਾਦਰਾ' ਬੀਕਾਨੇਰ ਦੇ ਰਾਜ ਵਿਚ ਰਾਜਗੜ੍ਹ ਨਜਾਮਤ ਦੀ ਇਕ ਤਸੀਲ ਦਾ ਪ੍ਰਧਾਨ ਨਗਰ, ਇਹ ਸਰਸੇ ਤੋਂ ੧੨ ਮੀਲ ਦਖਨ ਪੂਰਬ, ਬੀਕਾਨੇਰ ਤੋਂ



Sri Satguru Jagjit Singh Ji Elibrary NamdhariElibrary@gmail.com

੧੨੬ ਮੀਲ ਉਤਰ ਪੂਰਬ ਅਤੇ ਹਿਸਾਰ ਤੋਂ ੨੫ ਮੀਲ ਪੱਛਮ ਹੈ। ਇਥੇ ਗੁਰੂ ਗੋਬਿੰਦ ਸਿੰਘ ਸਾਹਿਬ ਨਦੇੜ ਨੂੰ ਜਾਂਦੇ ਕੁਝ ਕਾਲ ਠਹਿਰ। 'ਜਨਵਾਰਾ' ਹੈਦਰਾਬਾਦ ਦੱਖਨ ਦੇ ਰਾਜ ਵਿਚ ਬਿਦਰ ਦੇ ਪਾਸ ਇਕ ਨਗਰ, ਜਿਸਦੇ ਰਈਸ ਰੁਸਤਮ ਰਾਏ ਤੇ ਬਾਲਾ ਰਾਏ ਨੂੰ ਦਸਮੇਸ਼ ਜੀ ਨੇ ਕੈਦ ਚੋਂ ਛੁਡਾਇਆ ਸੀ।

'ਅਜਾਪਾਲ ਸਿੰਘ ਜੀ ਬਾਬਾ' ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ ਕੌਨ ਸਨ। ਕਿਸ ਵੰਸ ਅਤੇ ਕਿਸ ਨਗਰ ਵਿਚ ਪ੍ਰਗਟੇ ਇਸਦਾ ਕਿਸੇ ਨੂੰ ਪਤਾ ਨਹੀਂ। ਇਹ ਮਹਾਂ ਪ੍ਰਤਾਪੀ, ਸ਼ਸਤ੍ਰ ਵਿਦਿਆ ਦੇ ਅਚਾਰਯ ਨਾਮ ਦੇ ਰਸੀਏ, ਤਪ ਦੀ ਮੂਰਤ ਹੋਏ ਹਨ। ਸੰਮਤ ੧੯੧੨ ਬਿ: ਵਿਚ ਰਾਜਪੂਤਾਨੇ ਦੇ ਭਾਦਰਾ ਨਗਰ ਵਿਚ ਕਿਸੇ ਰਾਜਪੂਤ ਰਈਸ ਦੀ ਸਹਾਇਤਾ ਕਰਨੀ ਅਤੇ ਜੀਂਦ, ਪਟਿਆਲੇ, ਪਾਸ ਜੰਗਲ ਵਿਚ ਨਿਵਾਸ ਕਰਨਾਂ ਸੁਣਿਆਂ ਗਿਆ ਹੈ ਪਰ ਪੂਰੀ ਕਥਾ ਨਹੀਂ ਮਿਲਦੀ। ਬਾਬਾ ਜੀ ਨੇ ਸੰਮਤ ੧੯੩੦ ਵਿਚ ਨਾਭੇ ਕੋਲ ਇਕ ਝਿੜੀ ਵਿਚ ਨਿਵਾਸ ਕੀਤਾ। ਜਿਥੇ ਉਹ *ਪ੍ਰਲੋਕ ਗਮਨ ਤੋਕ ਰਹੇ। ਏਥੇ ਰਹਿਕੇ ਆਪਨੇ ਸਿਖ ਧਰਮ ਅਤੇ ਸ਼ਸਤ੍ਰ ਵਿਦਿਆ ਦਾ ਪੂਰਨ ਪ੍ਰਚਾਰ ਕੀਤਾ। ਬਾਬਾ ਜੀ ਦੇ ਅਦਭੁਤ ਸ਼ਸਤ੍ਰਾਂ ਦਾ ਹੁਣ ਭੀ ਗੁਰਦੁਆਰੇ

*ਬਾਬਾ ਜੀ ਜੇਠ ਸੁਦੀ ਪੰਜ ਸੰਮਤ ੧੯੬੯ ਨੂੰ ਗੁਰਪੁਰ ਪਧਾਰੇ ਹਨ।



Sri Satguru Jagjit Singh Ji Elibrary NamdhariElibrary@gmail.com

ਦਰਸਨ ਹੁੰਦਾ ਹੈ।

ਆਲਮ ਜੀ ਲਿਖਦੇ ਹਨ, (੨ ਮਘਰ ੧੯੯੦ ਸਤਿਜੁਗ ਪੰਨਾਂ ਪੰਜ ਕਾਲਮ ਦੂਜਾ।)

'ਭਾਈ ਕਾਹਨ ਸਿੰਘ ਸਾਹਿਬ ਦੇ ਨੋਟ ਬੁਕ ਵਿਚ ਲਿਖੇ ਇਕ ੧੮੧੨ ਦੇ ਪ੍ਰਸੰਗ ਦੇ ਅਧਾਰ ਤੇ ਇਹ ਸਵਾਲ ਕੀਤਾ ਗਿਆ ਹੈ ਕਿ ਜਿਸ ਸਮੇਂ ਪੰਥ ਜੁਲਮਾਂ ਦਾ ਸ਼ਿਕਾਰ ਹੋ ਰਿਹਾ ਸੀ, ਉਸ ਸਮੇਂ ਇਹ ਕਿਵੇਂ ਹੋ ਸਕਦਾ ਸੀ ਕਿ ਗੁਰੂ ਜੀ ਉਧਰੋਂ ਬੇਪ੍ਰਵਾਹ ਹੋਕੇ ਭਾਦਰਾ ਰਾਜਪੂਤ ਰਾਜੇ ਦੀ ਇਕ ਛੋਟੀ ਜੇਹੀ ਗੜ੍ਹੀ ਅਤੇ ਜਾਗੀਰ ਲੈ ਦੇਣਦੇ ਜੰਗਾਂ ਵਿਚ ਰਹੇ ਹੋਣ ? ਪਰੰਤੂ ਬਾਬਾ ਅਜਾਪਾਲ ਸਿੰਘ ਜੀ ਦੇ ਏਸ ਕਰਤਵ ਤੋਂ ਸਗੋਂ ਇਹ ਸਿਧ ਹੁੰਦਾ ਹੈ, ਕਿ ਆਪ ਅਵੱਸ਼ ਹੀ ਗੁਰੂ ਕਲਗੀਧਰ ਸਾਹਿਬ ਸਨ। ਕਿਉਂਕਿ ਖਾਲਸਾ ਜੀ ਉਸ ਸਮੇਂ ਆਪਣੀ ਪੂਰੀ ਤਾਕਤ ਨਲ ਧਰਮ ਵਿਰੋਧੀਆਂ ਦੇ ਮੁਕਾਬਲੇ ਤ ਡਟੇ ਹੋਏ ਸਨ, ਅਤੇ ਉਹਨਾਂ ਨੂੰ ਗੁਰੂ ਜੀ ਦੀ ਕਿਰਪਾ ਨਾਲ ਉਸ ਵੇਲੇ ਉਹ ਸ਼ਕਤੀ ਪ੍ਰਾਪਤ ਸੀ, ਕਿਗੁਰੂਜੀਜਿਸਮਾਨੀ ਤੌਰਤੇ ਉਹਨਾਂ ਵਿਚ ਬਤੌਰ ਸਹਾਇਕ ਪਹੁੰਚਣ ਦੀ ਲੋੜ ਹੀ ਨਹੀਂ ਸਮਝਦੇ ਸਨ।

ਇਕ ਦੀਨ ਦੁਖੀਏ ਅਤੇ ਸੰਕਟ ਗ੍ਰਸੇ ਰਾਜਪੂਤ ਰਾਜੇ ਦੀ ਸਹਾਇਤਾ ਕਰਨਾਂ ਜੋਹੜਾ ਸਭ ਕੁਝ ਗਵਾ ਚੁਕਾ ਸੀ। ਆਪਣੇ ਦੀਨ ਰੱਖਕ ਅਤੇ ਦੀਨ ਪ੍ਰਤਿਪਾਲਕ ਧਰਮ ਤੇ ਸੁਭਾਓ ਦੇ ਅਨਕੂਲ ਸੀ। ਆਪਣੇ ਪ੍ਰਗਟ



Sri Satguru Jagjit Singh Ji Elibrary NamdhariElibrary@gmail.com

ਜੀਵਨ ਵਿਚ ਵੀ ਤਾਂ ਹਜ਼ੂਰ ਨੇ ਔਰੰਗਜ਼ੇਬ ਦੇ ਪੁਤਰ ਬਹਾਦਰ ਸ਼ਾਹ ਦੀ ਉਸ ਵੇਲੇ ਸਹਾਇਤਾ ਕੀਤੀ ਸੀ ਜਦ ਕਿ ਸਾਰਾ ਦੇਸ ਸੰਕਟ ਵਿਚ ਗ੍ਰਸਿਆ ਹੋਇਆ ਸੀ। ਏਸ ਵਾਸਤੇ ਰਾਜਪੂਤ ਦੀ ਸਹਾਇਤਾ ਦਾ ਪਰਸੰਗ ਸਗੋਂ ਏਸ ਗਲ ਦਾ ਸੂਚਕ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਰਾਜਪੂਤ ਦੀ ਸਹਾਇਤਾ ਕੀਤੀ ਅਤੇ ਉਸ ਸ਼ਰਨਾਗਤ ਦੀ ਖੁਸੀ ਹੋਈ ਰਿਆਸਤ ਨੂੰ ਉਸਦੇ ਦੁਸ਼ਮਣ ਤੋਂ ਜਿਤਕੇ ਉਸਨੂੰ ਉਸਦਾ ਨਵੇਂ ਸਿਰੇ ਮਾਲਕ ਬਨਾਇਆ।

ਪਾਠਕ ਇਸ ਪੁਸਤਕ ਵਿਚ ਹੋਰ ਥਾਂ ਪੜ੍ਹਨਗੇ ਕਿ ਇਹ ਰਾਜਪੂਤ ਸ੍ਰੀ ਗੁਰੂ ਜੀ ਦਾ ਹੀ ਸਿਖ ਸੀ, ਜਿਸਨੂੰ ਗੁਰੂ ਜੀ ਕਿਹਾ ਹੋਇਆ ਸੀ ਤੇਰੀ ਸੰਕਟ ਸਮੇਂ ਗੁਰੂ ਸਹਾਇਤਾ ਕਰੇਗਾ।

ਮੈਂ ਭੀ ਉਪਰ ਲਿਖਿਆ ਸਾਰਾ ਪ੍ਰਸੰਗ ਉਸੇ ਭਾਵ ਲਈ ਏਥੇ ਦਿਤਾ ਹੈ। ਭਾਈ ਕਾਹਨ ਸਿੰਘ ਜੀ ਨਾਭਾ ਦਾ ਤੇ ਆਲਿਮ ਜੀ ਦਾ।

ਹੁਣ ਮੈਂ ਪਾਠਕਾਂ ਨੂੰ ਸ੍ਰੀ 'ਚਕ੍ਰਵਰਤੀ' ਜੀ ਦੀ ਲਿਖਤ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜੋਂ ਬਾਦ ਦੇ ਜੀਵਨ ਸਬੰਧੀ ਕੀਤੇ ਕੌਤਕਾਂ ਤੇ ਕੰਮਾਂ ਸਬੰਧੀ ਭੇਟਾ ਕਰਦਾ ਹਾਂ। ਇਸਤੇ ਭੀ ਮੈਨੂੰ ਆਪਣੇ ਵਲੋਂ ਕੋਈ ਟਿਪਣੀ ਕਰਨ ਪੜਚੋਲ ਕਰਨ ਸਮਝਾਨ ਦੀ ਲੋੜ ਨਹੀਂ ਭਾਸੀ। ਕਿਉਂਕਿ ਮੇਰੀ ਸਭ ਖੋਜ ਸੋਝੀ ਦੇ, ਆਪ ਜੀ ਦੇ ਲੇਖ 'ਚਾਨਣ ਮੁਨਾਰਾ' ਆਦ ਤੇ ਹੋਰ 'ਸਤਿਜੁਗ'



Sri Satguru Jagjit Singh Ji Elibrary NamdhariElibrary@gmail.com

ਦੇ ਬਸੰਤ ਨੰਬਰ ਤੇ 'ਮਾਲਵੇਂਦਰ' ਹੀ ਸੋਮਾਂ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾਂ ਤੇ ਪਿਆਰ ਨੇ ਜਿੰਨਾਂ ਨਾਮਧਾਰੀ ਇਤਿਹਾਸ ਦੀ ਉਜਾਗਰਤਾ ਦਾ ਕੰਮ 'ਚਕ੍ਰਵਰਤੀ' ਜੀ ਤੋਂ ਲਿਆ ਹੈ। ਨਾਮਧਾਰੀ ਇਤਿਹਾਸ ਹਿਸਾ ਪਹਿਲਾ--ਅਰਥਾਤ ਗੁਰੂ ਬਾਲਕ ਸਿੰਘ ਜੀ ਪਾਤਸ਼ਾਹੀ ੧੧ਵੀਂ ਦਾ ਜੀਵਨ ਤੇ ੧੯੮੯ ਬਿ: ਦਾ 'ਸਤਜੁਗ' ਦਾ ਪਹਿਲਾ ਬਸੰਤ ਨੰਬਰ ਤੇ ਹੋਰ 'ਸਤਿਜੁਗ' ਦੀ ਸੰਪਾਦਕੀ ਦੀ ਸੇਵਾ। ਕਈ ਸਾਲ ਸ੍ਰੀ ਭੈਣੀ ਸਾਹਿਬ ਆਏ 'ਸਤਿਜੁਗ' ਤੋਂ ਸੌਂਪ ਤੇ ਬੀਤ ਰਾਗ ਬਾਬਾ ਜਵਾਹਰ ਸਿੰਘ ਜੀ ਦਾ ਜੀਵਨ ਜੋ ਅਚਰਜ ਰਚੀ ਪੁਸਤਕ ਸੰਤ ਇੰਦ੍ਰ ਸਿੰਘ ਜੀ ਦੀ ਪਹਿਲੀ ਰਚਨਾਂ ਹੈ ਉਸ ਜੇਹੀਸੁਗਾਤ ਤੇ 'ਕੂਕਿਆਂ ਬਾਰੇ' ਤੇ ਗੁਟਕਿਆਂ ਨਿਤਨੇਮ ਵਾਲਿਆਂ ਦੇ ਮੁਢ ਭੂਮਕਾ ਲਿਖਵਾ ਜੋ ਭੁਲੇਖੇ ਨਿਵਿਰਤ ਸਤਿਗੁਰੂ ਜੀ ਸੰਤ ਜੀ ਤੋਂ ਕਰਵਾਏ ਹਨ ਹੋਰ ਕਿਸੇ ਨਾਮਧਾਰੀ ਲਿਖਾਰੀ ਦੇ ਹਿਸੇ ਨਹੀਂ ਆਇਆ ਕੰਮ। ਸੰਤ ਜੀ ਇਕ ਪੰਜਾਬੀ ਮੂਲ ਅਖਰ ਪੜ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਜੋ ਆਪ ਕਈ ਵਾਰ ਅਜੇ ਭੀ ਦੀਵਾਨਾਂ ਵਿਚ ਬੋਲ ਦਸਿਆ ਕਰਦੇ ਹਨ, ਪਟਿਆਲੇ ਵਿਚ ਬਹੁਤ ਵਿਦਵਾਨਾਂ ਦੀ ਪਾਲ ਵਿਚ ਉੱਚੀ ਥਾਂ ਤੇ ਤਨਖਾਹ ਪ੍ਰਾਪਤ ਕੀਤੀ ਹੋਈ ਏ। ਇਸ ਤੁਲਸੀ ਅਵਤਾਰ, ਰਾਮ ਭਗਤ ਲਿਖਾਰੀ ਦੇ ਜੀਵਨ ਤੇ ਤਾਂ ਵਖਰੀ ਪੁਸਤਕ ਲਿਖਾਂਗਾ ਜੇ ਸਿਹਤ ਸਾਥ ਦਿਤਾ ਤੇ ਜੋ ਪਟਿਆਲੇ ਆ



Sri Satguru Jagjit Singh Ji Elibrary NamdhariElibrary@gmail.com

ਆਪਨੇ ਵਡੇ ਵਡੇ ਪੁਸਤਕ ਕੋਸ ਹਿੰਦੀ ਪੰਜਾਬੀ ਦੇ ਸਬੰਧ ਵਿਚ ਲਿਖੇ ਤੇ ਜਿੰਨਾਂ ਲਿਖਾਰੀਆਂ ਵਿਚ ਮਾਣ ਹਰ ਰਸਾਲੇ ਅਖਬਾਰਾਂ ਦੇ ਐਡੀਟਰਾਂ ਤੇ ਮਾਲਕਾਂ ਦੇ ਅੰਦਰ ਇਹਨਾਂ ਦਾ ਹੈ, ਉਹ ਵਿਰਲੇ ਨੂੰ ਹੀ ਨਸੀਬ ਹੈ। 'ਚਕ੍ਰਵਰਤੀ' ਜੀ ਦੀ ਪਹਿਲਾਂ ਖੋਜ ਗੁਰੂ ਗੋਬਿੰਦ ਸਿੰਘ ਜੀ ਦੀ ਬਾਬਤ ਨੂੰ ਵਿਰੋਧੀਆਂ ਭੀ ਮੰਨਿਆ ਹੈ ਕਿ ਉਹਨਾਂ ਦੀ ਦਮਾਗੀ ਕਾਢ ਹੈ ਤੇ 'ਆਲਿਮ' ਜੀ ਨੇ ਸਾਬਤ ਕਰ ਵਿਖਾਇਆ ਹੈ, 'ਚਕ੍ਰਵਰਤੀ' ਜੀ ਦੀ ਕਾਢ ਸਚੀ ਹੈ। ਮੈਂ ਤੇ ਇਹ ਆਖਦਾ ਉਕਾ ਨਹੀਂ ਝੱਕਦਾ ਕਿ ਸੰਸਾਰ ਦੀ ਹਰ ਲੋੜ ਦਾ ਹੁਨਰ ਮਾਨੁਖੀ ਕਾਢ ਦਾ ਹੀ ਸਿਟਾ ਹੈ।

ਸਤਿਗੁਰੂ ਜੀ ਦੀ ਦਇਆ ਪ੍ਰੇਰਨਾਂ ਸੰਗਤ ਦੀ ਸੇਵਾ ਸਦਕਾ ਸੰਤ ਜੀ ਜਿੰਨਾਂ ਨਾਮਧਾਰੀ ਇਤਿਹਾਸ ਦਾ ਕੰਮ ਕੀਤਾ ਹੈ, ਹੋਰ ਕਿਸੇ ਤੋਂ ਨਹੀਂ ਹੋਇਆ। ਗੁਪਤ ਪੁਰਾਣੀਆਂ ਲਿਖਤਾਂ ਨੂੰ ਗੁੰਮ ਪਈਆਂ ਲਿਖਤਾਂ ਨੂੰ ਉਘਾੜ ਸਵਾਰ ਉੱਚਾ ਉਜਾਗਰ ਕੀਤਾ ਹੈ ਤੇ ਹੁਣ ਬਿਰਧ ਉਮਰ ਵਿਚ ਭੀ ਨਾਮਧਾਰੀ ਪੁਣੇ ਦੇ ਪਿਆਰ ਤੇ ਫਰਜ ਵਿਚ ਆਪਣਾਂ ਕੀਮਤੀ ਵਕਤ ਨਾਮਧਾਰੀ ਸਮਗ੍ਰੀ ਲਈ ਲਾਂਦੇ ਰੈਂਦੇ ਹਨ ਤੇ ਪਾਸ ਪੁਜੇ ਨੂੰ ਭੀ ਨਾਮਧਾਰੀ ਪੁਣੇ ਦੀ ਪਾਲਨਾਂ ਦਾ ਹੀ ਮਸਾਲਾ ਦੇਂਦੇ ਹਨ। ਮੈਂ ਇਹ ਪਾਠਕਾਂ ਨੂੰ ਉਹਨਾਂ ਦੀ ਰਾਏ ਜੋ ਉਹਨਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜ ਦੇ ਕੌਤਕੋਂ ਬਾਦ ਦੇ



Sri Satguru Jagjit Singh Ji Elibrary NamdhariElibrary@gmail.com

ਜੀਵਨ ਸਬੰਧੀ ਤੇ ਕੰਮ ਤੇ ਸਮੇਂ ਸਬੰਧੀ ਲਿਖੀ ਹੈ ਇਥੇ ਭੇਟਾ ਕਰਦਾ ਹਾਂ। ਆਸ ਹੈਪਾਠਕ ਪੜਕੇ ਪੂਰਾ ਪੂਰਾ ਸਾਰ ਪ੍ਰਾਪਤ ਕਰ ਲਾਭ ਉਠਾਣਗੇ।

ਨੋਟ:--ਮੈਂ ਬਾਬਾ (੧)ਕਾਲਾ ਸਿੰਘ ਜੀ, ਸੰਤ (੨)ਧਿਆਨ ਸਿੰਘ ਜੀ, ਸੰਤ ਬਾਬਾ (੩)ਸਤੋਖ ਸਿੰਘ ਜੀ ਦਾ ਏਸ ਸਿਲਸਿਲੇ ਵਿਚ ਜ਼ਿਕਰ ਤਾਂ ਨਹੀਂ ਕੀਤਾ ਕਿ ਉਹਨਾ ਦਾ ਜੋ ਨਾਮਧਾਰੀ ਇਤਿਹਾਸ ਲਿਖਿਆ ਹੈ, ਉਹ ਨਿਰਾ ਧਾਰਮਕ ਤੇ ਬਹਿਸ ਦੇ ਵਿਸ਼ੇ ਤੋਂ ਬਿਨਾਂ ਹੈ।

ਸ੍ਰੀਮਾਨ ਸੰਤ ਇੰਦ੍ਰ ਸਿੰਘ ਜੀ ਚਕਰਵਰਤੀ ਮਹਿ-ਕਮਾਂ ਪੰਜਾਬੀ ਪਟਿਆਲਾ, ੨੦੧੦ ਸਤਿਜੁਗ ਦੇ ਬਸੰਤ ਨੰਬਰ ਵਿਚ 'ਚਾਨਣ ਮੁਨਾਰਾ' ਦੇ ਸਿਰਲੇਖ ਚ' ਲਿਖਦੇ ਹਨ:-

ਰਾਜ ਕਾਜੀ ਕੰਮਾਂ ਲਈ, ਪਸ਼ੌਰ ਜਾ ਰਹੀ ਸੈਨਾਂ ਹਜਰੋਂ (ਅਟਕ) ਵਿਚ ਮੁਕੀਮ ਹੋਈ। ਸ੍ਰੀ ਗੁਰੂ ਬਾਲਕ ਸਿੰਘ ਜੀ ਮਹਾਰਾਜ, ਜਿਨਾਂ ਨੂੰ ਸ੍ਰੀ ਗੁਰੂ ਦਸਮੇਸ ਪਾਤ-

---

(੧) ਨੰਗਲ਼ ਜ਼ਿਲਾ ਲੁਦਿਹਾਣਾਂ ਕਰਤਾ ਨਾਮਧਾਰੀ ਪੰਥ ਪ੍ਰਕਾਸ਼।

(੨) ਕਾਦਰਾਂ ਬਾਦ ਮਿੰਟਗੁਮਰੀ ਹੁਜਰੇ ਪਾਸ ਸਰਾਂ ਵਾਲੇ ਕਰਤਾ ਸਤਿਗੁਰੂ ਬਿਲਾਸ।

(੩) ਬਾਹੋਵਾਲ ਡੇਰੇ ਬਾਬੇ ਨਾਨਕ ਕੋਲ ਦੇ (ਕਲਾਲ) ਸਤਿਗੁਰੂ ਬਿਲਾਸ ਹਸਤ ਲਿਖਤ ਪਿਆ ਹੈ ਜਿੰਨਾਂ ਦਾ।



Sri Satguru Jagjit Singh Ji Elibrary NamdhariElibrary@gmail.com

ਸ਼ਾਹ *ਕਾਬਲ ਜਾਂਦਿਆਂਹੋਇਆਂ ਗੁਰਤਾ ਅਮਾਨਤ ਸੌਂਪ ਕੇ ਆਖ ਗਏ ਸਨ ਕਿ ਇਹ ਅਮਾਨਤ ਮੈਂ ਰਾਮ ਸਿੰਘ ਰੂਪ ਵਿਚ ਲਵਾਂਗਾ। ਜਿਸ ਨੂੰ ਪ੍ਰਸਿਧ ਇਤਿਹਾਸ ਕਾਰ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:-

ਐਪੈ ਗੁਰ ਦਸਮ ਦਰਸ ਦੈ ਜੋ ਕਹਿਉ ਤਾਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ।
ਯਾਹਿ ਹਿਤ ਤਾਹਿ ਨਾਹਿ ਔਰ ਕਾਹਿ ਮਾਹਿ,
ਨਿਜ ਸਕਤਿ ਰਖਾਈ ਗੁਰਵ ਕ ਦਿਢ ਬੇ ਧਰੇ।

ਜਦ ਆਪ ਗੁਰੂ ਬਾਲਕ ਸਿੰਘ ਕੋਲ ਪੁਜੇ, ਤਦ ਆਪ ਨੇ ਕਿਹਾ ਨਾਮ ਦਿਉ। ਗੁਰੂ ਬਾਲਕ ਸਿੰਘ ਜੀ ਕਿਹਾ, ਨਾਮ ਤੇ ਗੁਰਤਾ ਆਪ ਹੀ ਆਪਣੀ ਅਮਾਨਤ ਇਕ ਵੇਰ ਕਾਬਲ ਜਾਂਦੇ ਹੋਏ ਰਖ ਗਏ ਸੀ। ਇਹ ਆਖ ਸ੍ਰੀ ਗੁਰ ਬਾਲਕ ਸਿੰਘ ਜੀ ਨੇ:--

---

*ਸ੍ਰੀ ਦਸਮੇਸ ਪਾਤਸ਼ਾਹ ਜੀ ਦਾ ਕਾਬਲ ਜਾਣਦਾ ਪ੍ਰਸੰਗ ਪ੍ਰਸਿਧ ਇਤਿਹਾਸ ਕਾਰ ਸ੍ਰੀ ਬਾਬਾ ਸੁਮੇਰ ਸਿੰਘ ਜੀ ਮਹੰਤ, ਤਖਤ ਸ੍ਰੀ ਪਟਨਾਂ ਸਾਹਿਬ ਆਪਣੀ ਰਚਿਤ ਪੁਸਤਕ ਗੁਰ ਬਿਲਾਸ ਦੇ ਪੰਨਾਂ ੭੧੩ ਵਿਚ ਇਉਂ ਵਰਨਣ ਕੀਤਾ ਹੈ:-

ਨਗਰ ਬਿਰਾਟ ਪਸ਼ੌਰ ਮਧ ਇਕ ਭਗਤ ਭਗੌਤੀ ਪ੍ਰੇਮੀ।
ਸ੍ਰੀ ਗੁਰ ਗੋਬਿੰਦ ਸਿੰਘ ਚਰਨ ਰਤਿ ਚਾਹਿਤ ਦ੍ਰਸਨ ਨੇਮੀ।
ਏਕ ਬਾਰ ਸ੍ਰੀ ਗੁਰ ਚਰਨਨ ਕੋ ਅਧਿਕ ਧਿਆਨ ਤਿਨ ਕੀਨੋ।
ਪ੍ਰਗਟ ਗੋਬਿੰਦ ਸਿੰਘ ਸਾਤਗੁਰ ਨੇ ਤਾਕੋ ਦਰਸਨ ਦੀਨੋ।



Sri Satguru Jagjit Singh Ji Elibrary NamdhariElibrary@gmail.com

ਪੈਸੇ ਪਾਂਚ ਸ੍ਰੀ ਫਲ ਏਕਾ।
ਲੈ ਧਰ ਆਗੇ ਮਸਤਕ ਟੇਕਾ।

ਉਹ ਜੋ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਦੇ ਸਮੇਂ ਤੋਂ ਪ੍ਰੰਪਰਾ ਚਲੀ ਆਈ ਸੀ। ਉਸ ਅਨੁਸਾਰ ਸਾਰੀ ਮਰਯਾਦਾ ਕਰਕੇ ਗੁਰਤਾ ਰੂਪ ਅਮਾਨਤ ਆਪ ਜੀ (ਸਤਿਗੁਰੂ ਰਾਮ ਸਿੰਘ ਜੀ) ਨੂੰ ਸੌਂਪ ਦਿਤੀ।

ਪਹਿਰਾਈ ਪੁਸ਼ਾਕ ਭਗੌਤੀ ਸ੍ਰੀ ਗੁਰ ਅਧਿਕ ਰੀਝਾਏ।
ਚਰਨ ਦੋਏ ਚਰਨਾਂਮ੍ਰਿਤ ਲੀਨੋਂ ਭੋਜਨ ਭਲੇ ਛਕਾਏ।
ਪੁਨ ਤਹਿਤੇ ਉਠ ਕਾਬਲ ਆਗੇ ਅਸ਼ਟ ਕੋਸ ਪਰ ਭਾਰੀ।
ਅਜਹੁ ਤਹਾਂ ਬਨਿਉ ਗੁਰਦੁਆਰਾ ਪੂਜਤ ਪੁਰ ਨਰ ਨਾਰੀ।
ਲਾਏ ਦੀਵਾਨ ਕਹੀ ਸਿੰਘਨ ਸ਼ੋ ਲੰਡਾ ਤਹਿ ਦਰਿਆਵਾ।
ਮਾਰਹੁ ਪਥਰ ਯਾ ਸਰਤਾ ਮੈ ਮਾਰਿਉ ਬਚਨ ਪ੍ਰਭਾਵਾ।
ਤਾਂ ਪੂਛੀਯਾ ਕਰ ਕਾ ਕਾਰਨ ਸ੍ਰੀ ਗੁਰ ਸਭਨ ਸੁਨਾਈ।
ਤੁਰਕ ਸ਼ਹੀਦ ਲਰਨ ਹਿਤ ਆਏ ਦੀਏ ਸੋ ਮਾਰ ਭਗਾਈ।
ਪ੍ਰਤਿ ਰਵਿਵਾਰ ਹੋਤ ਤਹਾਂ ਮੇਲਾ ਸ੍ਰੀ ਸਤਿਗੁਰ ਬਰ ਆਵੈ।
ਘੋਰਨ ਕੀ ਅਵਾਜ ਸੁਨ ਪਰੈ ਦਰਸ ਨ ਕਾਹੂ ਪਾਵੈ।

ਸ੍ਰੀ ਗੁਰ ਬਿਲਾਸ ਮਹੰਤ ਸ੍ਰੀ ਬਾਵਾ ਸੁਮੇਰ ਸਿੰਘ ਜੀ, ਤਖਤ ਪਟਨਾਂ ਸਾਹਿਬ। (ਪੰਨਾਂ ੭੧੩)

ਕੋਠਾ ਸ਼ਾਹਿਬ ਬਿਦਿਤ ਵਿਸਵ ਮੈ ਜਾਹਰ ਕਲਾ ਪ੍ਰਤਾਪਾ।
ਹਿੰਦੂ ਅਹਿੰਦੂ ਦੋਊ ਤਹਿ ਪੂਜਤ ਪੂਰਤ ਕਾਮ ਅਮਾਪਾ।

ਸੰਤ ਇੰਦਰ ਸਿੰਘ ਜੀ 'ਮਾਲਵੇਂਦਰ' ਦੇ ੨੦ ਅੰਗ ਤੋਂ ੨੨ ਅੰਗ ਤਕ ਇਸਤਰਾਂ ਲਿਖਦੇ ਹਨ। ਜਿਸਦੇ



Sri Satguru Jagjit Singh Ji Elibrary NamdhariElibrary@gmail.com

ਪੜਨ ਤੇ ਵਿਚਾਰਨ ਤੋਂ ਗੁਰੂ ਬਾਲਕ ਸਿੰਘ ਜੀ ਦੇ ਪ੍ਰਕਾਸ਼ ਤੇ ਗੁਰਤਾ ਬਾਬਤ ਗੁਰੂ ਗੋਬਿੰਦ ਜੀ ਦੇ ਮਿਲਾਪ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਲਾਪ ਹੋਣ ਦਾ ਪ੍ਰਸੰਗ ਪਾਠਕਾਂ ਨੂੰ ਸਣੇ ਸੰਮਤਾਂ ਦੇ ਪੂਰਾ ਪ੍ਰਾਪਤ ਹੋ ਜਾਂਦਾ ਏ।

ਠਾਰਾਂ ਸੌ ਇਕਤਾਲੀਆ ਸੰਮਤ ਬਿਕਰਮ ਜੀਤ।
ਕੀਤਾ ਸਿਖੀ ਬਾਗ ਸੀ ਸੁਕਿਆ ਜਿਨ ਸਰਜੀਤ।
ਹਰੋ ਨਦੀ ਵਿਚ ਸਿੰਧ ਦੇ ਮਿਲਦੀ ਜਿਥੇ ਆਏ।
ਸਰਵਾਲਾ ਹੈ ਓਸਦੇ ਕੰਢੇ ਇਕ ਗਰਾਏ।
ਭਾਗਭਰੀ ਹੈ ਮਾਂ ਉਹ ਪਿਤਾ ਹੈ ਸਿੰਘ ਦਿਆਲ।
ਅਵਤਰੇ ਜਾ ਓਸ ਘਰੇ ਬਾਲਕ ਸਿੰਘ ਕਰਪਾਲ।
ਛੋਈ ਕਰਦੇ ਹਟ ਸੀ ਕਈ ਗੁਜਾਰੇ ਸਾਲ।
ਹੱਥ ਕਾਰ ਦਿਲ ਯਾਰ ਵਲ ਜਪਦੇ ਜਾਪ ਅਕਾਲ।
ਪਰ ਇਛਾ ਦੀਦਾਰ ਦੀ ਰਖਦੇ ਰਿਦੇ ਹਮੇਸ਼।
ਪੌਣ ਕਲੇਜੇ ਠੰਢ ਆ ਦਰਸਨ ਦੇ ਦਸਮੇਸ਼।
ਠਾਰਾਂ ਛੇ ਨੌ ਬਿਕਰਮੀ ਦਸਮੀ ਸੁਦੀ ਵੈਸਾਖ।
ਦਰਸਨ ਦੇ ਦਸਮੇਸ ਗੁਰ ਪੂਰੀ ਕੀਤੀ ਸਾਖ।
ਜਾ ਰਹੇ ਦਸਮੇਸ ਸਨ ਕਾਬਲ ਵਲ ਪਸ਼ੌਰ।
ਸ੍ਰੀ ਮਹੰਤ ਸੁਮੇਰ ਸਿੰਘ ਲਿਖਿਆ ਹੈ ਕਰ ਗੌਰ।
ਪੰਨਾਂ ਤੇਰਾਂ ਸਤ ਸੌ ਗੁਰ ਬਿਲਾਸ ਵਿਚਸਾਰ।
ਉਨੀ ਸੌ ਉਨਤਾਲੀਏ ਸੰਮਤ ਦੇ ਵਿਚਕਾਰ।



Sri Satguru Jagjit Singh Ji Elibrary NamdhariElibrary@gmail.com

ਤਖਤ ਪਟਨਾਂ ਸਾਹਿਬ ਦੇ ਸੁਮੇਰ ਸਿੰਘ ਮਹੰਤ।
ਏਹਨਾਂ ਗੁਰ ਬਿਲਾਸ ਵਿਚ ਲਿਖਿਆ ਹੈ ਵਰਤੰਤ।

ਨਗਰ ਬਿਰਾਟ ਪਸ਼ੌਰ ਮਧ ਇਕ ਭਗਤ ਭਗੌਤੀ ਪ੍ਰੇਮੀਂ।
ਸ੍ਰੀ ਗੁਰੂ ਗੋਬਿੰਦ ਸਿੰਘ ਚਰਨ ਰਤਿ ਚਾਹਤ ਦਰਸਨ ਨੇਮੀਂ।
ਏਕ ਬਾਰ ਸ੍ਰੀਗੁਰ ਚਰਨਨ ਸੋ ਅਧਿਕ ਧਿਆਨਤਿਨ ਕੀਨਾਂ।
ਪ੍ਰਗਟ ਗੋਬਿੰਦ ਸਿੰਘ ਸਤਿਗੁਰ ਨੇ ਤਾਕੋ ਦਰਸਨ ਦੀਨਾਂ।
ਪਹਿਰਾਈ ਤ ਪੁਸ਼ਾਕ ਭਗੌਤੀ ਸ੍ਰੀ ਗੁਰ ਅਧਿਕ ਰੀਝਾਏ।
ਚਰਨ ਧੋਏ ਚਰਨਾਂਮ੍ਰਿਤ ਲੀਨੋਂ ਭੋਜਨ ਭਲੋ ਛਕਾਏ।
ਅਜਹੁ ਤਹਾਂ ਬਨਿਉ ਗੁਰਦੁਆਰਾ ਪੂਜਤ ਪੁਰ ਨਰਨਾਰੀ।
ਪੁਨ ਤਹਿ ਤੇ ਉਠ ਕਾਬਲ ਆਗੇ ਅਸਟ ਕੋਸ ਪਰ ਭਾਰੀ।

ਲਾਏ ਦੀਵਾਨ ਕਹੀ ਸਿੰਘਨ ਸੋ ਲੰਡਾ ਤਹਿ ਦਰਿਆਵਾ।
ਮਾਰਹੁ ਪਾਥਰ ਯਾ ਸਰਤਾ ਮੈ ਮਾਰਿਉ ਬਚਨ ਪ੍ਰਭਾਵਾ।
ਤਬ ਪੁਛੀ ਯਾ ਕਰ ਕਾ ਕਾਰਨ ਸ੍ਰੀ ਗੁਰ ਸਭਨ ਸੁਨਾਈ।
ਤੁਰਕ ਸ਼ਹੀਦ ਲਰਨ ਹਿਤ ਆਏ ਦੀਏ ਸੋ ਮਾਰ ਹਟਾਈ।

ਪ੍ਰਤਿ ਰਵਿਵਾਰ ਹੋਤ ਤਹਾਂ ਮੇਲਾ ਸ੍ਰੀ ਸਤਿਗੁਰ ਬਰ ਆਵੈ।
ਘੋਰਨ ਕੀ ਅਵਾਜ ਸੁਣ ਪਰੇ ਦਰਸ ਨ ਕਾਹੂ ਦਖਾਵੈ।
ਕੋਠਾ ਸਾਹਿਬ ਬਿਦਿਤ ਬਿਸਵ ਮੈ ਜਾਹਰ ਕਲਾ ਪ੍ਰਤਾਪਾ।
ਹਿੰਦੁ ਅਹਿੰਦੁ ਦੋਊ ਤਹਿ ਪੂਜਤ ਪੂਰਤ ਕਾਮ ਅਮਾਪਾ।

........ ........ ........ ........ .....

ਆਣ ਅਚਾਣਕ ਇੰਦ ਨੂੰ ਸਤਿਗੁਰ ਸ੍ਰੀ ਦਸਮੇਸ।
ਗੁਰਤਾ ਸੌਂਪੀ ਤਿਲਕ ਦੇ ਬਾਲਕ ਸਿੰਘ ਵਸੇਸ।



Sri Satguru Jagjit Singh Ji Elibrary NamdhariElibrary@gmail.com

ਸ੍ਰੀ ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ਉਚਾਰ।
ਇਸਨੂੰ ਲਿਖਿਆ ਉਹਨਾਂ ਇਉਂ ਚੰਗੇਰ੍ਹਾਂ ਸੁਧਾਰ।

........ ........ ........ ...... ........

ਨਾਮ ਸਿੰਘ ਬਾਲਕ ਪੈ ਪਾਲਕ ਪੈਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈਂ
ਤਾਲਕ ਰਖੇ ਹੈ ਏਕ ਖਾਲਕ ਸੈ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵੈਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰੱਕਤ ਅਦਾਗੀ ਹੈਂ।
ਕੀਰਤਨ ਕਥਾ ਸਤਿਸੰਗ ਜਥਾ ਜੋਗ ਤਥਾ,
ਰਾਖ ਤਥਾ ਭਾਖ ਤਥਾ ਭਜਨ ਸੁ ਜਾਗੀ ਹੈਂ।
ਇਸਤੋਂ ਦੂਏ ਕਬਿਤ ਵਿਚ ਨਾਲ ਵਿਜਾਹਤ ਬਿਆਨ।
ਦਰਸਨ ਦੇ ਦਸਮੇਸ ਗੁਰ ਕੀਤਾ ਇਉਂ ਫੁਰਮਾਨ।
ਬਾਲਕ ਮ੍ਰਿਗੇਸ਼ ਤੇ ਵਸ਼ੇਸ ਉਪਦੇਸ਼ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ।
ਔਰ ਇਲਹਾਮ ਕਈ ਬਾਰ ਕਰਤਾਰ ਦਇਓ,
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐ ਪੈ ਗੁਰ ਦਸਮ ਦਰਸ ਦੈ ਯੋਂ ਕਹਿਓ ਤਾਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ।
ਯਾਹਿ ਹਿਤ ਤਾਹਿ ਨਾਹਿ ਔਰ ਕਾਹਿ ਮਾਹਿ,
ਨਿਜ ਸਕਤਿ ਰਖਾਈ ਗੁਰਵਾਕ ਦਿਢ ਥੇ ਧਰੇ।
(ਸਾਂਹਵੇਂ ਸੰਤ ਇੰਦਰ ਸਿੰਘ ਜੀ, ਗਿਆਨੀ ਗਿਆਨ



Sri Satguru Jagjit Singh Ji Elibrary NamdhariElibrary@gmail.com

ਸਿੰਘ ਜੀ ਦੀ ਫੋਟੋ ਦਿਤੀ ਹੈ।—ਵਹਿਮੀ)

ਹੁਣ ਮੈਂ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ੨੮ ਕੰਬਿਤਾਂ ਪੰਥ ਪ੍ਰਕਾਸ ਵਿਚੋਂ ਜੋ ਏਥੇ ਲੋੜ ਵਾਲੀਆਂ ਸਤ੍ਰਾਂ ਹਨ ਕੁਝ ਇਸ ਲਈ ਲਿਖਦਾ ਹਾਂ ਕਿ ਪਾਠਕ ਪੂਰੇ ਪੜਨ ਦੇ ਚਾਹਵਾਨ ਹੋਵਨ। ਜਿਵੇਂ ਸੰਤ ਨਿਧਾਨ ਸਿੰਘ ਜੀ ਆਲਿਮ ਤੇ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਜੀ ਨੇ ਜੋਗ ਸਥਾਨ ਸਮਝ ਇਕ ਇਕ ਦੋ ਦੋ ਕਬਿਤ ਉਹਨਾਂ ਵਿਚੋਂ ਗੁਰੂ ਬਾਲਕ ਸਿੰਘ ਜੀ ਦੀ ਸੋਭਾ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਲਾਪ ਬਾਬਤ ਤੇ ਸਤਿਗੁਰੂ ਰਾਮ ਸਿੰਘ ਜੀ ਜੋਗ ਸੌਪਣਾਂ ਲਈ ਦਿਤੇ ਹਨ:—

ਹੋਇਉ ਗੁਰੂ ਬਾਲਕ ਪੈ ਪਾਲਕ ਪੈਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਤਿਆਗੀ ਹੈਂ।
ਵਾਲਾ ਸਾਰਾ ਕਬਿਤ।
ਬਾਲਕ ਮ੍ਰਿਗੇਸ ਤੇ ਵਸੇਸ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੈ।
ਵਾਲਾ ਸਾਰਾ ਕਬਿਤ।
ਸੋਈ ਨੇਤ ਫੁਰੀ ਆਇ ਸੰਮਤ ਬਹੱਤਰੇ ਮੈ,
ਮਾਘ ਸੁਧੀ ਪੰਚਮੀਂ ਸਵੇਰੇ ਗੁਰ ਵਾਕ ਕੈ।
ਸਾਰਾ ਕਬਿਤ।
ਤੇ ਦਸਮ ਗੁਰੂ ਕੇ ਸਿਖ ਸਾਦਕ ਸਹੀ ਹੈਂ ਸਭ,
ਲਾਲਸਾ ਬਿਸਾਲ ਰਾਜ ਲੈਬੇ ਕੀ ਅਚੂਕੇ ਹੈ।



Sri Satguru Jagjit Singh Ji Elibrary NamdhariElibrary@gmail.com

ਆਦਿ ਲਿਖਣ ਤੋਂ ਮੇਰਾ ਭਾਵ ਹੈ ਕਿ ਫੁਟ ਫੁਟ ਜਾਹਰ ਪਿਆ ਹੁੰਦਾ ਹੈ ਕਿ ਗਿਆਨੀ ਜੀ ਨੂੰ ਨਿਸਚੇ ਸੀ ਦਸਮ ਜੀ ਨਦੇੜ ਨਹੀਂ ਜੋਤੀ ਜੋਤ ਸਮਾਏ ਤੇ ਅਗੋਂ ਆਪਣੀ ਕਾਰ ਗੁਰੂ ਬਾਲਕ ਸਿੰਘ ਜੀ ਨੂੰ ਸੌਂਪ ਪੱਕੀ ਕਰ ਗਏ ਸੀ ਕਿ ਇਹ ਸਤਿਗੁਰੂ ਰਾਮ ਸਿੰਘ ਜੀ ਨੂੰ ਤੁਸਾਂ ਦੇਣੀ ਹੈ ਤੇ ਨਾਮਧਾਰੀ ਸਿੰਘਾਂ ਨੂੰ ਦਸਮ ਜੀ ਦੇ ਸਿਦਕਵਾਨ ਸਿਖ ਲਿਖਦੇ ਤੇ ਓਵੇਂ ਦੀ ਸੁਤੰਤ੍ਰ ਰਾਜ ਦੀ ਇਛਾ ਰਖਣ ਵਾਲੇ ਮੰਨਦੇ ਸੀ। ਜੇ ਕਿਸੇ ਨੂੰ ਉਹ ਸਾਰਾ ਪੰਥ ਪ੍ਰਕਾਸ ਨ ਪ੍ਰਾਪਤ ਹੋ ਸਕੇ ਤਾਂ ਮੇਰੇ ਛਪਵਾਏ "ਪੰਜ ਨਿਰਨੇ ਮੈਨੇਜਰ ਸਤਿਜੁਗ ਸ੍ਰੀ ਜੀਵਨ ਨਗਰ (ਹਿਸਾਰ) ਪਾਸੋਂ ਲੈ ਪੜੇ, ਉਸ ਵਿਚ ਸਭ ਇਤਿਹਾਸ ਤੇ ਉਹ ਪੂਰੇ ਕਬਿਤ ਮਿਲਨਗੇ।

ਜਿਵੇਂ ਗਿ: ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ ਵਿਚ ਦਿਤੇ ਕਬਿਤਾਂ ਵਿਚੋਂ ਕੁਝ ਸਾਰਸਤ੍ਰਾਂ ਇਸਪੱਖਲਈਦਸੀਆਂ ਹਨ। ਤਿਵੇਂ ਸ੍ਰ. ਕਾਹਨ ਸਿੰਘ ਜੀ ਨਾਭਾ ਦੇ 'ਫੁਲਵਾੜੀ' ਵਿਚ ਦਿਤੇ 'ਇਤਿਹਾਸ ਦੇ ਅਣਲਿਖੇ ਪਤਰੇ' ਜੋ ਪਾਠਕ ਪਿਛੇਪੜ੍ਹ ਆਏ ਹਨ, ਉਹਨਾਂ ਵਿਚੋਂ ਗੌਰ ਨਾਲ ਵਿਚਾਰਨ ਜੋਗ ਬਚਨਾਂਤੇ ਵਿਚਾਰਕਰਨ ਲਈ ਉਸ ਵਿਚੋ ਉਹੋ ਅਖਰ ਦਿਤੇ ਹਨ। ਆਸ ਹੈ ਪਾਠਕ ਪੜ੍ਹ ਮੇਰੇ ਭਾਵ ਤੇ ਪੂਰੇ ਪਹੁੰਚ ਜਾਣਗੇ।

ਇਤਿਹਾਸ ਦੇ ਅਣਲਿਖੇ ਪਤ੍ਰਿਆਂ ਦਾ ਸਾਰ ਜੋ ਪਾਠਕ ਪਿਛੇ ਪੜ੍ਹ ਆਏ ਹਨ:-



Sri Satguru Jagjit Singh Ji Elibrary NamdhariElibrary@gmail.com

ਇਤਿਹਾਸ ਦੇ ਅਣਲਿਖੇ ਪਤਰੇ ਲਿਖਨ ਦਾ ਕੀ ਅਰਥ ਹੈ, ਜੋ ਗੁਰੂ ਜੀ ਦਾ ਹਾਲ ਨ ਸੀ, ਸਰੀਰ ਦੀ ਬਨਾਵਟ, ਲਿਬਾਸ, ਇਕ ਚਿਟਾ ਰੁਮਾਲ ਢਾਠੇ ਦੀ ਤਰਾਂ ਆਪਦੇ ਹਰ ਵੇਲੇ ਮੁਖ ਪਰ ਬੱਧਾ ਰਹਿੰਦਾ ਸੀ।

ਸ਼ੁਗਲ--ਜੋ ਗੁਰੂ ਸਿੰਘ ਜੀ ਦੀ ਰਹਿਤ ਧਾਰੇਗਾ, ਉਹ ਲੋਕ ਸੁਖੀ ਪ੍ਰਲੋਕ ਸੁਹੇਲਾ ਹੋਊਗਾ।

ਨਿਤ ਦੀ ਰੀਤ--ਸਜੇ ਪਾਸੇ ਲੰਗਰ ਸੀ, ਜਿਸ ਵਿਚ ਪੰਜ ਸਿੰਘ ਅਤੇ ਮਾਈ ਸੇਵਾਂ ਤੋਂ ਛੁਟ ਕਿਸੇ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਸੀ। ਲੰਗਰ ਦੇ ਸਾਹਮਣੇ ਉਚੇ ਚਬੂਤਰੇ ਪਰ ਬਸੰਤੀ ਫਰਰੇ ਵਾਲਾ ਨਿਸ਼ਾਨ ਸਾਹਿਬ ਝੂਲਦਾ ਸੀ। ਸਭ ਕਿਰਿਆ ਗੁਪਤ ਸੀ। ਅਰਦਾਸ ਵਿਚ ਕਹਿੰਦੇ, ਕਲਾ ਗੁਰੂ ਸਿੰਘ ਜੀ ਦੀ ਵਰਤੇ, ਆਪਨੂੰ ਅੰਗੀਕਾਰ ਹੋਵੇ। ਤਵ ਪ੍ਰਸਾਦਿ ! ਮੂੰਹ ਢੱਕੇ ਬਿਨਾਂ ਨ ਪ੍ਰਸਾਦ ਬਣਦਾ ਨ ਵਰਤਦਾ। ਨ ਬਾਹਰ ਹੀ ਲੰਗਰੋਂ ਜਾਂਦਾ ਸੀ, ਪ੍ਰਸਾਦਾ ਲੈਣ ਵਾਲਾ ਹਜੂਰ ਆ ਲੈਂਦਾ।

ਅੰਮ੍ਰਿਤ ਸੰਸਕਾਰ--ਨਿਰਮਲ ਬਸਤ੍ਰ ਪੰਜ ਸਿੰਘ ਉਪਰੋਂ ਬਾਟਾ ਲੈਕੇ ਆਉਂਦੇ ਤੇ ਉਪਰੋਂ ਹੀ ਸਿੰਘ ਦਾ ਨਵਾਂ ਨਾਮ ਆਪ ਸੁਨਾਂਦੇ।

ਸ਼ਸਤ੍ਰ ਵਿਦਿਆ--ਅਤਿ ਦੀ ਕਾਬਲੀਅਤ ਹੇਠਾਂ ਔਂਦਾ ਗੁਲੇਲਾ ਗੁਲੇਲੇ ਨਾਲ ਭੰਨ ਦੇਣਾਂ ਤੇ ਡੋਰਾ ਗੋਲੀ ਨਾਲ ਤੋੜ ਦੇਣਾਂ।

ਗੁਰਪੁਰਬ--ਅਸੂ ਸੁਦੀ ਦੱਸ ਨੂੰ ਸਭਤੋਂ ਵਡਾ ਜਾਣ



Sri Satguru Jagjit Singh Ji Elibrary NamdhariElibrary@gmail.com

ਮਨਾਂਦੇ ਤੇ ਆਂਹਦੇ, ਇਸ ਦਿਨ ਤਖਤ ਬਹੇ ਤਖਤ ਦੀ ਲਾਇਕ ਦਾ ਨਿਯਮ ਥਾਪਿਆ ਸੀ ਗੁਰੂ ਨਾਨਕ ਜੀ।

ਉਪਦੇਸ-ਤਾਂ ਗੁਰੂ ਸਿੰਘ ਜੀ ਦੇ ਦਰਬਾਰ ਦਾ ਦਰ ਥੁਹਾਡੇ ਲਈ ਖੁਲਾ ਹੈ।

ਉਹਨਾਂ ਦੀ ਰਹੁਰੀਤ ਅਤੇ ਤੇਜ ਪ੍ਰਤਾਪ ਆ ਮਾਨੁਖੀ ਸੀ, ਅਰ ਦੇਸ ਦੀ ਨੀਤੀ ਨਾਲ ਜਰੂਰ ਸਬੰਧ ਸੀ। ਉਹਨਾਂ ਪਾਸ ਵੇਲੇ ਕੁਵੇਲੇ ਅਨੇਕ ਲਿਬਾਸ ਵਿਚ ਕਈ ਸਿੰਘ ਆਉਂਦੇ ਜਾਂਦੇ ਰਹਿੰਦੇ ਸਨ ਅਤੇ ਕਈ ਵਾਰ ਪੰਜਾਂਸਿੰਘਾਂ ਵਿਚੋਂ ਘੋੜੇ ਸਮੇਤ ਕਦੀ ਇਕ ਦੋਗੁੰਮ ਹੁੰਦੇਸਨ। ਬਿਨਾਂ ਕਿਸੇ ਨੂੰ ਖਬਰ ਦਿਤੇ ਅਰ ਅਨੇਕ ਸਿੰਘ ਸ਼ਸਤ੍ਰ ਲੈ ਜਾਇਆ ਕਰਦੇ ਸਨ। ਪਰ ਜ਼ੇ ਬਾਬਾ ਜੀ ਦੇ ਸੇਵਕਾਂ ਦਾ ਖਿਆਲ ਸ੍ਹੀ ਮੰਨਿਆਂ ਜਾਏ, ਤਾਂ ਬਾਬਾ ਜੀ ਦੀ ਸਾਰੀ ਉਮਰ ੧੪੬ ਵਰ੍ਹੇ ਦੀ ਜੁੜਦੀ ਹੈ। ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਮਤ ੧੭੨੩ ਦਾ ਹੈ। ਅਬਚਲ ਨਗਰ ਦਾ ਕੌਤਕ ਸੰਮਤ ੧੭੬੫ ਵਿਚ ਵਰਤਿਆ ਤੇ ਦਿਹਾਂਤ ਜੇਠ ਸੁਦੀ ਪੰਜ ਸੰਮਤ ੧੮੬੯ ਨੂੰ ਹੋਇਆ।

ਸਭ ਲਿਖ ਭਾਈ ਕਾਹਨ ਸਿੰਘ ਜੀ ਲਿਖਦੇ ਹਨ, ਪੰਥ ਨੂੰ ਕੁਛ ਲਾਭ ਪਹੁੰਚੇਗਾ।

ਅਨੰਦ ਸੰਸਕਾਰ--ਤਸੱਲੀ ਕਰ। ਕੋਈ ਗੱਠ ਜੋੜ, ਲਾਵਾਂ ਆਦਿਕ ਨਹੀਂਹੋਈਆਂ।ਕੇਵਲ ਅਰਦਾਸਾ ਤੇਅਨੰਦ ਦਾ ਪਾਠ ਹੋਇਆ। (ਕਿਉਂਕਿ ਇਹ ਕਾਰਜ ਸਤਿਗੁਰੂ



Sri Satguru Jagjit Singh Ji Elibrary NamdhariElibrary@gmail.com

ਰਾਮ ਸਿੰਘ ਜੀ ਅਰੰਭਨਾਂ ਸੀ ਤਾਂ ਨ ਕੀਤਾ। ਉਹ ਸਭ ਕੁਝ ਜਾਨਦੇ ਸੀ ।ਲੇਖਕ) ਕੀਰਤਨੀਏ ਨੂੰ ਤਾੜਨਾਂ। ਰਹਾਉ ਹੀ ਟੇਕ ਹੈ। ਵਾਧੂ ਅੱਖਰ ਨਾ ਲਾਉ।

ਨਿਰਮਲਤਾ--ਸਰੀਰ ਅਰ ਬਸਤ੍ਰ ਮੈਲਾ ਰਖਣ ਵਾਲੇ ਨੂੰ ਡੰਨ ਜੋਗ ਠਹਿਰਾਇਆ।

(ਇਹ ਦੁਬਾਰਾ ਸਭ ਕੁਝ ਪਾਠਕਾਂ ਨੂੰ ਚੇਤੇ ਇਸ ਲਈ ਕਰਾਇਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀਆਂ ਝਾਕੀਆਂ ਵਿਚੋਂ ਇਹ ਕੁਝ ਲੈ ਲਾਭ ਉਠਾਓ ਜੋ ਸਾਰ ਹੈ ਤੇ ਜਿਸ ਲਈ ਕਾਹਨ ਸਿੰਘ ਜੀ ਲਿਖਿਆ ਹੈ ।-ਲੇਖਕ)

ਬਾਬਾ ਅਜਾਪਾਲ ਸਿੰਘ ਜੀ ਆਪਣੀ ਕਥਾ ਆਪ ਕਦੇ ਕੁਝ ਕਿਸੇ ਨੂੰ ਨਹੀਂ ਸੁਨਾਈ ਸੀ। ਪਰ ਓਹਨਾਂ ਦੇ ਨਿਕਟਵਰਤੀ ਸੇਵਕਾਂ ਦਾ ਨਿਸਚਾ ਸੀ ਕਿ ਕਲਗੀਧਰ ਜੀ ਦੱਖਨ ਵਿਚ ਜੋਤੀ ਜੋਤਿ ਨਹੀਂ ਸਮਾਏ। ਕਿਉਂਕਿ ਦਸਮੇਸ ਜੀ ਦੇ ਅੰਗ ਸਜਾਏ ਸ਼ਸਤ੍ਰ ਅਤੇ ਸਰੀਰ ਦੀਆਂ ਅਸਥੀਆਂ ਅੰਗੀਠੇ ਵਿਚੋਂ ਨਹੀਂ ਮਿਲੀਆਂ ਅਤੇ ਤਬੇਲੇ ਵਿਚੋਂ ਖਾਸ ਸਵਾਰੀ ਦਾ ਘੋੜਾ ਭੀ ਗਾਇਬ ਹੋ ਗਿਆ ਸੀ, ਗੁਰੂ ਸਾਹਿਬ ਗੁਪਤ ਰੀਤ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਜੀ ਨਾਮ ਨਾਲ ਰਹੇ।

ਇਸ ਬਾਤ ਦੀ ਪੁਸ਼ਟੀ ਉਹ ਇਸ ਗਲ ਤੋਂ ਕਰਦੇ ਕਿ ਬਾਬਾ ਜੀ ਦੀ ਵਖੀ ਦਾ ਘਾਉ ਪੁਰਾਣਾਂ ਅੰਤ ਸਮੇ ਵੇਖਿਆ ਸੀ ਅਰ ਉਹਨਾਂ ਦੇ ਰਹੁ ਰੀਤ ਆ-ਮਾਨੁਖੀ



Sri Satguru Jagjit Singh Ji Elibrary NamdhariElibrary@gmail.com

ਸਨ।

ਨੋਟ:- ਇਹ ਉਪਰ ਲਿਖਿਆ, ਨਾਮਧਾਰੀਆਂ ਦੇ ਲਿਖਨ ਤੋਂ ਬਹੁਤ ਚਿਰ ਪਹਿਲਾਂ ਦਾ ਲਿਖਿਆ ਹੋਇਆ ਹੈ, ਵਿਚਾਰਨ ਦੀ ਲੋੜ ਹੈ ਕਿ ਸਚ ਸਭ ਦੇ ਅੰਦਰ ਹੁੰਦਾ ਹੈ ਭਾਵੇਂ ਪ੍ਰਗਟ ਕੋਈ ਕਦੀ ਕਰੇ।

ਹਸਤ ਲਿਖਤ ਪੁਸਤਕ ਜੋ ਪਿਛੇ ਪਾਠਕ ਸੰਤ ਨਿਧਾਨ ਸਿੰਘ ਜੀ 'ਆਲਿਮ' ਵਲੋਂ ਪੜ੍ਹ ਚੁਕੇ ਹਨ ਕਿ ਪੁਸਤਕ ਸ੍ਰੀਮਾਨ ਬਾਬਾ ਸਰੂਪ ਸਿੰਘ ਜੀ ਤੋਂ ਸੁਣਕੇ ਬਾਬਾ ਨਰਾਇਣ ਸਿੰਘ ਜੀ ਨੇ ਸ੍ਰੀਮਾਨ ਬਾਬਾ ਬਿਸ਼ਨ ਸਿੰਘ ਜੀ ਭਰਾਤਾ ਭਾਈ ਕਾਹਨ ਸਿੰਘ ਜੀ ਪ੍ਰਲੋਕ ਵਾਸੀ ਨੂੰ ਲਖਾਈ ਸੀ। ਵਰਤਮਾਨ ਮਹੰਤ ਸ੍ਰੀ ਭਗਵੰਤ ਸਿੰਘ ਜੀ ਭਾਈ ਕਾਨ੍ਹ ਸਿੰਘ ਜੀ ਦੇ ਸਪੁਤ੍ਰ ਅਤੇ ਬਿਸ਼ਨ ਸਿੰਘ ਜੀ ਦੇ ਭਤੀਜੇ ਹਨ। ਮਤਲਬ ਇਹ ਕਿ ਇਹ ਪੁਸਤਕ ਬਾਬਾ ਸਰੂਪ ਸਿੰਘ ਜੀ ਦੁਆਰਾ ਲਖਾਈ ਗਈ ਅਤੇ ਭਗਵੰਤ ਸਿੰਘ ਜੀ ਦੇ ਚਾਚਾ ਜੀ ਦੀ ਹਥੀਂ ਲਿਖੀ ਗਈ ਹੈ। ਜਿਸ ਵਿਚੋਂ ਆਲਿਮ ਜੀ ਨੇ ਲੈਕੇ ਲਿਖਿਆ ਹੈ, ਇਹੋ ਪੁਸਤਕ ਮੈਨੰ ਸਤਿਗੁਰੂ ਪ੍ਰਤਾਪ ਸਿੰਘ. ਜੀ ਪਾਸੋਂ ਪ੍ਰਾਪਤ ਹੋਈ ਹੈ। ਉਸੇ ਵਿਚੋਂ ਮੈਂ ਕੁਝਕੁ ਬਚਨ ਪਾਠਕਾਂ ਦੀ ਭੇਟ ਆਪਣੇ ਪੱਖ ਦੀ ਸਿਧੀ ਲਈ ਲਿਖਦਾ ਹਾਂ:-

ਬਾਬਾ ਅਜਾਪਾਲ ਸਿੰਘ ਜੀ ਦਾ ਕੁਝ ਜੀਵਨ ਚਰਿਤ੍ਰ ਅਰੰਭ ਕਰਦੇ ਲਿਖਦੇ ਹਨ।



Sri Satguru Jagjit Singh Ji Elibrary NamdhariElibrary@gmail.com

ਦੋਹਰਾ:--

ਸ੍ਰੀ ਗੁਰ ਨਾਨਕ ਦੇਵ ਜੀ ਔ ਦਸਮੇਂ ਮਹਾਰਾਜ ।
ਹੋਹੁ ਸਹਾਇਕ ਦਾਸ ਕੇ ਸਦਾ ਕਰੋ ਸੁਭ ਕਾਜ ।

(੧) ਸ੍ਰੀਮਾਨ ਕਿਰਪਾ ਸਾਗਰ ਬਾਬਾ ਅਜਾਪਾਲ ਸਿੰਘ ਸਾਹਿਬ ਦੱਖਣ ਸੇਂ ਸਵਾਰ ਹੋਕੇ ਭਾਦਰੇ ਸ਼ਹਿਰ ਮੈ ਆਨ ਕਰ ਬਰਾਜੇ। ਇਹ ਸ਼ਹਿਰ ਥਲੀ ਮੇਂ ਹੈ।

ਜਦ ਰਹਿੰਦਿਆਂ ਨੂੰ ਕੁਝ ਸਮਾਂ ਹੋਇਆ, ਤਾਂ ਬਰਾਗੀਆਂ ਦੀ ਜਮਾਤ ਆਕੇ ਉਤਰੀ। ਪਹਿਲੇ ਬਰਾਗੀ ਸ਼ਸਤ੍ਰ ਰਖਿਆ ਕਰਦੇ ਸੇ। -(ਪੁਸਤਕ ਹਸਤ ਲਿਖਤ ਵਿਚੋਂ)

(ਇਸ ਵਾਰਤਾ ਵਿਚੋਂ ਸਾਰ ਲੈ ਲਿਖਦਾ ਹਾਂ ਕਿ ਦਖਣੋਂ ਸਵਾਰ ਹੋ ਔਣ ਵਾਲਾ ਤੇ ਏਡਾ ਪ੍ਰਤਾਪੀ ਦਸਮੇਸ ਜੀ ਬਿਨਾਂ ਕੌਣ ਹੋਇਆ। ਜਿਸ ਭਾਦਰੇ ਦੇ ਰਾਣੇ ਦੀ ਅਰਜ ਤੇ ਬਰਾਗੀਆਂ ਦੇ ਮਹੰਤ ਨੂੰ ਗੋਪੀਏ ਦਾ ਗੋਲਾ ਮਾਰ ਮੁਕਾਇਆ ਤੇ ਰਾਣੇ ਨੂੰ ਰਾਜ ਵਾਪਸ ਦਵਾਇਆ ਜੋ ਬਰਾਗੀਆਂ ਦੀ ਮਦਦ ਨਾਲ ਉਸਦੇ ਭਾਈ ਖੋਹ ਲਿਆ ਸੀ।

## ੧੮੧੨ ਤਕ ਭਾਦਰੇ ਰਹੇ

(੧) ਸੰਮਤ ੧੮੧੨ ਵਿਚ ਰਾਜ ਪੂਤਾਨੇ ਦੇ ਭਾਦਰ। ਨਗਰ ਵਿਚ ਕਿਸੇ ਰਾਜਪੂਤ ਰਈਸ ਦੀ ਸਹਾਇਤਾ ਕਰਨੀ ਅਤੇ ਜੀਂਦ, ਪਟਿਆਲੇ ਪਾਸ ਜੰਗਲ ਵਿਚ ਨਿਵਾਸ ਕਰਨਾਂ। (ਮਹਾਨ ਕੋਸ਼)



Sri Satguru Jagjit Singh Ji Elibrary NamdhariElibrary@gmail.com

(੨) 'ਜਨਵਾਰਾ' ਹੈਦਰਾਬਾਦ ਦੱਖਣ ਦੇ ਰਾਜ ਵਿਚ ਬਿਦਰ ਦੇ ਪਾਸ ਇਕ ਨਗਰ, ਜਿਸਦੇ ਰੁਸਤਮ ਰਾਏ ਬਾਲਾ ਰਾਇ ਨੂੰ ਦਸਮੇਸ਼ ਜੀ ਨੇ ਕੈਦ ਚੋਂ ਨਦੇੜ ਦੇ ਕੌਤਕੋਂ ਬਾਦ ਕਢਿਆ। (ਮਹਾਨਕੋਸ਼)

(੩) ਭਾਦਰੋ ਦਾ ਰਾਣਾਂ ਲਾਲ ਸਿੰਘ ਸੁਹੇਵੇ ਸਾਹਿਬ ਵਾਲਾ ਸੀ। ਜਿਸ ਨਾਲ ਗੁਰੂ ਸਾਹਿਬ ਦਾ ਬਚਨ ਸੀ ਤੇਰੀ ਗੁਰੂ ਔਖੇ ਸਮੇ ਸਹਾਇਤਾ ਕਰੇਗਾ। ਪਾਠਕ ਮੇਰੇ ਵਲੋਂ ਇਹ ਪ੍ਰਸੰਗ ਅਗੇ ਪੜ੍ਹਨਗੇ। (ਲੇਖਕ)

(੨) ਭਾਦਰੋ ਤੋਂ ਜੀਂਦ ਆਏ ਤੇ ਕਿਹਾ ਹੁਣ ਗੁਰੂ ਸਿੰਘ ਜੀ ਦਾ ਹੁਕਮ ਹੈ, ਭਾਈ ਰਾਮ ਸਿੰਘ ਤੇ ਤਲੋਕ ਸਿੰਘ ਦੇ ਬਾਰ ਮੂਹਰੇ ਥਾਣੇ ਪਾਉ। ਰਾਣੇ ਭਾਦਰੋ ਵਾਲੇ ਸਭ ਭਾਰ ਬਰਦਾਰੀ ਲਈ ਊਠ ਵਗੈਰਾ ਭੇਜੇ। ਨੌਬਤ ਤੇ ਸ਼ਸਤ੍ਰ ਸਭ ਲਦਵਾਏ ਆਪ ਅਰਦਾਸ ਸੋਧ ਘੋੜੇ ਪਰ ਸਵਾਰ ਹੋਏ ਛੇ ਸਾਲ ਜੀਂਦ ਰਹੇ। ੧੯੧੨ ਤੋਂ ੧੯੧੮ ਤਕ।--(ਹਸਤ ਲਿਖਤ ਪੁਸਤਕ ਵਿਚੋਂ)

(੩)ਮੰਜ਼ਲੋ ਮੰਜ਼ਲ ਪਟਿਆਲੇ ਆਇਬਿਰਾਜੇ ੧੯੧੯ ਵਿਚ, ਜਿਸ ਜਗਾ ਹੁਣ ਮਾਈ ਆਸ ਕੌਰ ਦੀ ਸਰਾਇੰ ਹੈ। ਤਦੋਂ ਏਥੇ ਰੋਹੀ ਹੁੰਦੀ। ਤੰਬੂ ਲਾਏ ਡੇਰਾ ਲਾਇਆ ਮਾਈ ਆਸ ਕੌਰ ਤੇ ਸਾਹਿਬ ਸਿੰਘ ਸੇਵਾ ਕਰਨ ਲਗੇ। ਹੁਕਮ ਮੂਜਬ ਮਕਾਨ ਤਿਆਰ ਕਰਵਾ ਦਿਤਾ। ਮਰਜੀ ਨਾਲ ਕਦੇ ਬਾਹਰ ਆਇ ਦਰਸਨ ਦੇਂਦੇ।-(ਹ.ਲਿ.ਪੁ.



Sri Satguru Jagjit Singh Ji Elibrary NamdhariElibrary@gmail.com

## (੪) ਬਡੀ ਬੰਦੂਕ ਬਨਵਾਈ

ਜਦ ਏਥੇ ਰਹਿੰਦਿਆਂ ਖਾਸਾ ਚਿਰ ਹੋ ਗਿਆ, ੫੦੦) ਆਸ ਕੌਰ ਭੇਟਾ ਵਲੋਂ ਭੇਜਿਆ। ਬਹੁਤ ਬੇਨਤੀ ਤੇ ਬਾਬਾ ਜੀ ਕਿਹਾ ਸਾਨੂੰ ਸ਼ਸਤ੍ਰ ਦਾ ਪ੍ਰੇਮ ਹੈ। ਰਿਆਸਤ ਦੇ ਚੰਗੇ ਚੰਗੇ ਕਾਰੀਗਰ ਬੁਲਾਏ। ਉਹਨਾਂ ਸੋਨਾਂ, ਚਾਂਦੀ, ਤਾਬਾਂ, ਪਿਤਲ, ਲੋਹਾ, ਕਾਂਸੀ ਆਦਿ ਕਈ ਧਾਂਤਾਂ ਮਿਲਾ ਬੰਦੂਕ ਦੀ ਨਾਲੀ ਕਈ ਮਹੀਨਿਆਂ ਵਿਚ ਬਨਾਈ। ਬਾਬਾ ਜੀ ਦੇਖ ਬਹੁਤ ਪ੍ਰਸੰਨ ਹੋਏ। ਇਸਦੇ ਕੁੰਦੇ ਉਪਰ ਦੰਦ ਦਾ ਕੰਮ ਹੈ ਤੇ ਹੁਣ ਇਹ ਨਾਭੇ ਬਾਬਾ ਜੀ ਦੇ ਸ਼ਸਤ੍ਰਾਂ ਵਿਚ ਹੈ।

## (੫) ਮਾਈ ਸੇਢਾਂ ਦਾ ਪ੍ਰਸੰਗ

ਬੁਲਾਢੇ ਦੀ ਮਾਈ ਸੇਢਾਂ ਨੂੰ ਕੋਹੜ ਸੀ, ਪਿੰਡੋਂ ਬਾਹਰ ਕੁਟੀਆ ਵਿਚ ਰੈਂਦੀ ਸੀ। ਇਕ ਬਿਹੰਗਮ ਗੁਰਮੁਖ ਪਿਆਰਾ, ਫੂਲਾ ਸਿੰਘ ਬਾਣੀ ਦਾ ਰਸੀਆ ਇਸਦੀ ਕੁਲੀ ਨੇੜੇ ਆਏ ਟਿਕਿਆ। ਅੰਮ੍ਰਿਤ ਵੇਲੇ ਇਸ਼ਨਾਨ ਕਰ ਬਾਣੀ ਪੜਿਆ ਕਰੇ। ਮਾਈ ਇਸਦੀ ਕੁਲੀ ਦੁਆਲੇ ਝਾੜੂ ਦੇਵੇ ਨਾਲੇ ਬਾਣੀ ਸੁਣੇ। ਮਾਈ ਨੇ ਪੁਛਣ ਤੇ ਅਰਜ ਕੀਤੀ ਕੋਹੜ ਰੋਗ ਹੈ, ਕਿਵੇਂ ਹਟੇ ਇਸ ਲਈ ਸੇਵਾ ਕਰਦੀ ਹਾਂ। ਸੰਤਾਂ ਦੇ ਮਨ ਦਇਆ ਆਈ ਤੇ ਦਸਿਆ, ਪਟਿਆਲੇ ਮਹਾਂ ਪੁਰਖ ਅਜਾਪਾਲ ਸਿੰਘ ਜੀ ਹਨ।



Sri Satguru Jagjit Singh Ji Elibrary NamdhariElibrary@gmail.com

ਉਹਨਾਂ ਦੇ ਡੇਰੇ ਦੁਵਾਲੇ ਝਾੜੂ ਦਿਆ ਕਰੀਂ। ਤੇਰਾ ਕੋਹੜ ਹਟ ਜਾਵੇਗਾ। ਮਾਈ ਮਸਾਂ ਪਟਿਆਲੇ ਪੁਜੀ ਤੇ ਪਟਿਆਲੇ ਵਿਚੋਂ ਮੰਗਕੇ ਖਾਵੇ ਤੇ ਝਾੜੂ ਦੇਵੇ। ਕਈ ਦਿਨਾਂ ਬਾਦ ਬਾਬੇ ਅਜਾਪਾਲ ਸਿੰਘ ਜੀ ਪ੍ਰਸਾਦ ਛਕਣਾਂ ਕਿਹਾ ਜੋ ਕਾਰੀਗਰਾਂ ਦਾ ਪਟਿਆਲੇ ਵਲੋਂ ਔਂਦਾ ਸੀ ਉਸ ਵਿਚੋਂ ਤੇ ਝਾੜੂ ਦੂਰ ਤਕ ਸਵੇਰੇ ਦੇਂਦੀ।

ਮਨਸਾ ਦੇਵੀ ਦਾ ਸੰਗ ਲੰਗਣੋਂ ਪਹਿਲੋਂ ਵਿਸਟੇ ਦਾ ਢੇਰ ਲਾਇਆ ਤੇ ਅੱਗ ਲਾ ਉਸ ਲੰਘਣ ਵਾਲੇ ਰੋਜ ਲੋਕਾਂ ਦੀ ਅਵਾਜ ਸੁਣੀ ਚੁਪ ਕੀਤੀ, ਬਾਬਾ ਜੀ ਦੇ ਹੁਕਮ ਕਰ।

ਗਾਲਾਂ ਸੁਨਣ ਪਿਛੋਂ ਇਕ ਸੰਤ ਆਏ ਦੇਖ ਕਿਹਾ ਤੂੰ ਤਰ ਗਈ ਤੇਰਾ ਰੋਗ ਸੰਤਾਂ ਹਟਾ ਦਿਤਾ ਹੈ ਕਿਹਾ ਇਹ ਸਭ ਵਾਰਤਾ ਮਾਈ ਤੋਂ ਪੁਛ ਬਾਬਾ ਜੀ ਖੁਸ਼ ਹੋ ਕਿਹਾ ਦੋ ਮਹੀਨਿਆਂ ਦੇ ਅੰਦਰ ਤੇਰਾ ਸਰੀਰ ਰਾਜੀ ਹੋ ਜਾਵੇਗਾ ਤੇ ਫੇਰ ਰਾਜੀ ਹੋਏ ਗਿਆ ਤੇ ਬਾਬਾ ਜੀ ਦੇ ਡੇਰੇ ਹੀ ਸੇਵਾ ਕਰੇ।

(੬) ਭਾਈ ਸੁਖਾ ਸਿੰਘ ਗੋਤੇ ਪਿੰਡ ਜਿਲੇ ਕੋਟ ਦਾ ਪ੍ਰਮੇਸਰ ਪਰੇਮ ਵਿਚ ਰਹੇ, ਬਹੁਤ ਦੂਰ ਦੂਰ ਜਾ ਸੰਤਾਂ ਦੇ ਦਰਸਨ ਕਰੇ ਤੇ ਪ੍ਰਮੇਸਰ ਦੇ ਮਿਲਨ ਦਾ ਰਸਤਾ ਪੁਛੇ। ਭਾਈ ਸੰਤ ਸਿੰਘ ਪੂਰਨ ਮਹਾਤਮਾਂ (ਗੋਤੇ) ਆਏ ਸੁਖਾ ਸਿੰਘ ਜੀ ਦੀ ਸੇਵਾ ਤੇ ਪ੍ਰਸੰਨ ਹੋ ਏਹਨਾਂ ਸੁਖਾ ਸਿੰਘ ਜੀ ਨੂੰ ਦਸਿਆ। ਇਸ ਸਮੇ ਪੂਰੇ ਸੂਰੇ ਪ੍ਰਮੇਸਰ



Sri Satguru Jagjit Singh Ji Elibrary NamdhariElibrary@gmail.com

ਦਾ ਰਸਤਾ ਦੱਸਣ ਵਾਲੇ ਬਾਬਾ ਅਜਾਪਾਲ ਸਿੰਘ ਜੀ ਪਟਿਆਲੇ ਬਿਰਾਜ ਰਹੇ ਹਨ। ਸੁਖਾ ਸਿੰਘ ਦੋਹਾਂ ਪੁਤਰਾਂ ਟਹਿਲ ਸਿੰਘ ਤੇ ਬੂਟਾ ਸਿੰਘ ਸਣੇ ਪਟਿਆਲੇ ਪਹੁੰਚੇ ਤੇ ਮਾਈ ਸੇਵਾਂ ਜੋ ਬਾਬਾ ਜੀ ਦੇ ਬੂੰਗੇ ਅ ਗੇ ਸੀ। ਉਸ ਪਾਸ ਦਰਸਨ ਦੀ ਅਰਜ ਕੀਤੀ ਤੇ ਬਾਬਾ ਜੀ ਦਰਸਨ ਦਇਆ ਕਰ ਦਿਤੇ ਤੇ ਪਿੰਡ ਦਾ ਨਾਉਂ ਪੁਛਿਆ ਤੇ ਪੁਛਿਆ ਸੰਤ ਸਿੰਘ ਨੂੰ ਜਾਣਦੇ ਹੋ, ਤਾਂ ਸੁਖਾ ਸਿੰਘ ਹੋਰਾਂ ਦਸਿਆ ਸਾਨੂੰ ਉਹਨਾਂ ਆਪ ਹੀ ਦੱਸ ਪਾਈ ਹੈ ਬੀਸ ਦਿਨ ਹੋਏ ਹਨ। ਬਾਬਾ ਜੀ ਤੋਂ ਸੰਤ ਸਿੰ ਘ ਦਾ ਨਾਮ ਸੁਣਕੇ ਸੁਖਾ ਸਿੰਘ ਜੀ ਗਦਗਦ ਹੋ ਬਾਬਾ ਜੀ ਦੇ ਚਰਨਾ ਤੇ ਡਿਗ ਪਏ। ਅਗਲੇ ਦਿਨ ਉਸੇ ਵੇਲੇ ਫੇਰ ਆਏ ਤੇ ਬਾਬਾ ਜੀਦਾਦਰਸਨ ਕਰ ਚਰਨਾਂਤੇ ਨਮਸਕਾਰ ਕੀਤੀ। ਬਾਬਾ ਜੀ ਪੰਜ ਮਖਾਣੇ ਦੇ ਕਿਹਾ ਛਕ ਲਉ ਤੇ ਘਰ ਜਾਉ ਤੇ ਸੰਤ ਸਿੰਘ ਨੂੰ ਕਹਿਣਾ ਕੰਮ ਕਿਹਾ ਪੂਰਾ ਕਰ ਦਿਤਾ ਹੈ। ਇਹਨਾਂ ਦਾ ਮਨ ਮਖਾਣੇ ਛਕਣ ਨਾਲ ਟਿਕ ਗਿਆ ਤੇ ਨਿਸਚਾ ਹੋ ਗਿਆ। ਸਾਡੀ ਕਲਿਆਨ ਕਰ ਦਿਤੀ ਹੈ ਤੇ ਪਿੰਡ ਆਏ ਸੰਤ ਸਿੰਘ ਨੂੰ ਮਿਲੇ ਤੇ ਦਸਿਆ ਆਪਦੀ ਦਇਆ ਨਾਲ ਅਸੀਂ ਤਰ ਗਏ। ਐਸੇ ਮਹਾਂ ਪੁਰਖ ਬੜੇ ਮੁਸ਼ਕਲ ਮਿਲਦੇ ਹਨ।

(੭) ੧੨ ਬਰਸ ਪਟਿਆਲੇ ਰਹੇ, ਫਿਰ ਨਾਭੇ ਔਣ ਦੀ ਤਿਆਰੀ ਕੀਤੀ ਇਹ ਫੁਰਮਾਇਆ ਕਰਦੇ ਸਾਨੂੰ ਗੁਰੂ ਸਿੰਘ ਜੀ ਦਾ ਹੁਕਮ ਹੈ।



Sri Satguru Jagjit Singh Ji Elibrary NamdhariElibrary@gmail.com

ਉਸ ਸਮੇਂ ਰਾਜਾ ਸਾਹਿਬ ਸਿੰਘ ਤੇ ਆਸ ਕੌਰ ਜੀ ਸਨ, ਪਟਿਆਲੇ। ਬਾਬਾ ਸਾਹਿਬ ਭਾਰ ਬਰਦਾਰੀ ਲਈ ਇਹਨਾਂ ਨੂੰ ਹੁਕਮ ਭੇਜਿਆ।

ਰਾਜੇ ਬਹੁਤ ਬੇਨਤੀ ਕੀਤੀ। ਗੁਰੂ ਸਿੰਘ ਜੀ ਦਾ ਇਹ ਹੁਕਮ ਹੈ।ਕਹੇ ਛੇ ਨੌਬਤਾਂ ਸਸਤ੍ਰ ਘੋੜੇ ਤੰਬੂ ਲੈ ਅਰਦਾਸਾ ਕਰ ਸਵਾਰ ਹੋ ੧੯੩੦ ਬਿ: ਨਾਭੇ ਆ ਬਿਰਾਜੇ। ਮਹੀਨਾ ਮਾਘ ਦਾ ਸੀ। ਡੇਰੇ ਵਾਲੀ ਜਗ੍ਹਾਉਸ ਵਕਤ ਬੜੀ ਸੰਘਣੀ ਝਿੜੀ ਸੀ। ਨਾਭਾ ਸ਼ਹਿਰ ਏਥੋਂ ਦੂਰ ਵਸਦਾ ਸੀ, ਰੇਰੂ ਹੇਠ ਬਾਬਾ ਸਾਹਿਬ ਆ ਬਿਰਾਜੇ। ਇਹ ਰੇਰੂ ਦਾ ਦਰਖਤ ਬਾਰੀਆਂ ਦੇ ਮੂਹਰੇ ਸੀ।

(੮) ਤੰਬੂ ਲਾਕੇ ਠਹਿਰ ਗਏ। ਨੌਬਤ ਸਾਹਿਬ ਤੇ ਸਸਤ੍ਰ ਤੰਬੂ ਵਿੱਚ ਰਖੇ, ਮਹਾਰਾਜ ਹਮੀਰ ਸਿੰਘ ਦਰਸ਼ਨ ਕਰਨ ਆਏ ਮਕਾਨ ਬਣਵਾਇਆ। ਤੀਸਰੇ ਦਿਨ ਸੇਵਾਂ ਨੂੰ ਫੁਰਮਾਇਆ ਗੁਰੂ ਸਿੰਘ ਜੀ ਦੀ ਆਗਿਆ ਹੈ ਨੌਬਤ ਵਜਾਓ, ਜਦ ਨੌਬਤ, ਵਜੌਂਦੇ ਸਸਤ੍ਰਾਂ ਨੂੰ ਇਸ਼ਨਾਨ ਕਰਾਕੇ ਨਵਾਂ ਪੁਸ਼ਾਕਾਂ ਪਹਿਨਦੇ ਰਹਿਰਾਸ ਦੇ ਪਾਠ ਪਿਛੋਂ ਅਰ-ਦਾਸਾ ਸੋਧਕੇ ਦਿਨ ਚੜੇ ਤੱਕ ਇਕ ਰਸ ਬਜੌਂਦੇ। ਇਸ਼-ਨਾਨ ਕਰ ਪੁਸ਼ਾਕਾ ਪਹਿਣਿਆ ਦਸਤਾਰਾ ਸਜਾਇਆ।

ਦਿਨ ਚੜੇ ਤੱਕ ਇਕ ਰੱਸ ਬਜੌਂਦੇ ਰਹੇ, ਸਾਰੇ ਸ਼ਹਿਰ ਵਿਚ ਹੈਰਾਨੀ ਫੈਲ ਗਈ। ਰਾਤ ਐਸੀ ਸੁਰੀਲੀ ਅਨੰਦ ਦਾਇਕ ਅਵਾਜ ਕਿਥੋਂ ਆਈ। ਰਾਜੇ ਹਮੀਰ ਸਿੰਘ ਪੁਛਿਆ। ਅਹਿਲਕਾਰਾਂ ਕਿਹਾ ਜੋ ਮਹਾਤਮਾਂ ਪਟਿਆਲੇ



Sri Satguru Jagjit Singh Ji Elibrary NamdhariElibrary@gmail.com

ਬਿਰਾਜਦੇ ਸੇ। ਕੋਈ ਦਸਦੇ ਹਨ ਮਹਾਰਾਜ ਦੇ ਸਾਹਿਬ ਜਾਦੇ ਹਨ, ਕੋਈ ਖੁਦ ਮਹਾਰਾਜ ਹੀ ਦਸਦੇ ਹਨ, ਪਰ ਹਨ ਪੂਰਨ ਪੁਰਖ।

ਹਮੀਰ ਸਿੰਘ ਜੀ ਦਰਸ਼ਨ ਕਰਨ ਆਏ ਮਾਈ ਸੇਵਾਂ ਕਿਹਾ ਹੁਕਮ ਨਹੀਂ ਤੰਬੂ ਮੈ ਜਾਨਦਾ। ਮੈਂ ਅਰਜ ਕਰਾਂਗੀ। ਤੁਸਾਂ ਫੇਰ ਪਤਾ ਕਰਨਾ। ਤੰਬੂ ਸੇ ਬਾਹਰ ਆਏ ਮਾਈ ਅਰਜ ਕੀਤੀ ਰਾਜਾ ਜੀ ਆਏ ਸੀ। ਹੁਕਮ ਹੋਇਆ ਦਰਸ਼ਨ ਦੇਵਾਂਗੇ। ਪਤਾ ਲੈ ਰਾਜਾ ਜੀ ਆਏ। ਤੇ ਬਾਬਾ ਜੀ ਦਰਸ਼ਨ ਦਿਤਾ। ਰਾਜਾ ਜੀ ਚਰਨਾਂ ਤੇ ਮਥਾ ਟੇਕਿਆ ਬਿਨੇ ਕੀਤੀ ਸਾਨੂੰ ਨਿਹਾਲ ਕਰ ਦਿਤਾ ਜੇ, ਸੇਵਕ ਨੂੰ ਸੇਵਾ ਬਖਸ਼ੋ। ਹੁਕਮ ਕੀਤਾ,ਸਾਨੂੰ ਗੁਰੂ ਸਿੰਘ ਜੀ ਦੀ ਆਗਿਆ ਏਥੇ ਰਹਿਣ ਦੀਏ, ਕਿਲੇ ਦੀ ਸ਼ਕਲ ਦੀ ਜਗ੍ਹਾ ਬਨਵਾ ਦਿਓ। ਮੂਹਰੇ ਡਿਉਢੀ ਦੁਆਲੇ ਭਰਤ ਉਤੇ ਇਕ ਸਾਡੇ ਵਾਸਤੇ ਚੁਬਾਰਾ। ਇਕ ਨੌਬਤਾਂ ਲਈ ਚੁਬਾਰਾ,ਇਕ ਕੂਈ। ਆਗਿਆ ਅਨੁਸਾਰ ਮਕਾਨ ਤੁਰਤ ਤਿਆਰ ਹੋਇਆ ਬਾਬਾ ਸਾਹਿਬ ਉਸ ਮੈਂ ਜਾ ਬਰਾਜੇ। ਦੁਆਲੇ ਭਰਤ ਦੀ ਫਿਰਨੀ, ਜਿਥੇ ਹੁਣ ਸਮਾਧ ਹੈ। ਇਸ ਭਰਤ ਪਰ ਦੋ ਛੋਟੇ ਚੁਬਾਰੇ। ਸਦਾ ਚੁਬਾਰਿਆਂ ਵਿੱਚ ਰਹਿੰਦੇ ਤੇ ਡਿਉਢੀ ਦੇ ਦਰ ਬੰਦ ਰਹਿੰਦੇ।

ਸੇਵਾਂ ਮੂਹਰੇ ਬੈਠੀ ਮਰਦਾਵੇਂ ਵੇਸ ਭਜਨ ਕਰਦੀ,



Sri Satguru Jagjit Singh Ji Elibrary NamdhariElibrary@gmail.com

ਤਕੜਾ ਪਹਿਰਾ ਰਖਦੀ। ਨਿੰਮ ਬੋਹੜ ਪਿਪਲ ਲਵਾਏ, ਜੋ ਜਲ ਪਾਂਦਾ ਖੁਸ਼ ਹੋ ਭਾਵਨਾ ਪੂਰੀ ਕਰਦੇ।

(੯) (ਨਿਤ ਕਰਮ)

ਸਵਾ ਪਹਿਰ ਰਾਤੇ ਉਠ ਦਾਤਨ ਕਰ ਇਸ਼ਨਾਨ ਕਰਦੇ। ਚਾਰ ਘੜੇ ਜਲਦੇ ਚੁਬਾਰੇ ਵਿੱਚ ਭਰੇ ਰਹਿੰਦੇ। ਬਾਣੀ ਕੰਠੋਂ ਪੜ੍ਹਦੇ ਕੰਘਾ ਕਰਦੇ ਦਸਤਾਰਾ ਸਜੌਂਦੇ, ਦਿਨ ਚੜੇ ਸੁਨੈਹਰਾ ਜਲਦਾ ਭਰ ਪ੍ਰਕਰਮਾਂ ਕਰੀ ਜਾਂਦੇ।

ੴ ਸਤਿਨਾਮ ਵਹਿਗੁਰੂ ਪਾਠ ਕਰਦੇ, ਸਵਾ ਪਹਿਰ ਪ੍ਰਕਰਮਾਂਕਰਦੇ,ਇਹੋ ਜਾਪਹਰ ਵਕਤਕਰਦੇ।ਪੰਜਵੇਂਸਤਵੇਂ ਦਿਨ ਸੇਵਾਂ ਫੁਲਕਾ ਪਕਾ ਦੇਂਦੀ, ਉਸ ਨਾਲੋਂ ਚਾਰ ਉਂਗਲ ਲੈ ਛਕਦੇ। ਓਹੋ ਹੀ ਛਕਦੇ ਜਿਚਰ ਨ ਮੁਕਦਾ। ਜਲ ਛਕਦੇ ਜਾਪ ਕਰਦੇ, ਤਪ ਕਰਦੇ ਰਜਾ ਸੇ ਹੇਠ ਆ ਦਰਸ਼ਨ ਦੇਂਦੇ। ਰਹਿਰਾਸ ਪੜ੍ਹਦੇ ਕੀਰਤਨ ਸੋਹਿਲਾ ਬਿਰਾਜਨ ਸਮੇਂ ਪੜ੍ਹਦੇ। ਕਦੇ ਕਦੇ ਉਚੀ ਵੈਰਾਗ ਵਿੱਚ ਸਬਦ ਪੜ੍ਹਦੇ:-

ਤੂੰ ਸੁਣ ਹਰਨਾ ਕਾਲਿਆ ਕੀ ਵਾੜੀ ਰਾਤਾ ਰਾਮ।
ਮਨ ਪਰਦੇਸੀ ਜੇ ਥੀਆ ਸਭ ਦੇਸ ਪਰਾਇਆ।

ਆਦ। ਫੁਲਕਾ ਗਰਮ ਗਾੜਿਆ ਘੀ ਦਾ ਭਰਿਆ ਸੇਵਾਂ ਪਕਾਂਦੀ, ਮਿਟੀ ਦੇ ਬਰਤਨ ਵਿੱਚ ਰੱਖ ਉਤੇ ਲੈ ਜਾਂਦੇ ਹੋਰ ਕੋਈ ਲੂਣਾਂ ਪ੍ਰਸਾਦਾ ਨ ਛਕਦੇ।



Sri Satguru Jagjit Singh Ji Elibrary NamdhariElibrary@gmail.com

# (੧੦) ਗਿਆਨੀ ਸੰਤ ਸਿੰਘ ਜੀ ਦਰਸ਼ਨਾਂ ਨੂੰ ਆਏ

ਹਰਿ ਮੰਦਰ ਸਾਹਿਬ ਦੇ ਮੁਖ ਗਿਆਨੀ ਅੰਮ੍ਰਿਤਸਰ ਤੋਂ ਰਿਆਸਤ ਦੇ ਬੁਲਾਏ ਨਾਭੇ ਆਏ, ਰਾਤ ਨੌਬਤ ਵਜਦੀ ਸੁਣੀ ਮੋਹਤ ਹੋ ਆਪਣੇ ਸੇਵਕ ਪਰੋਹਤ ਬਾਘ ਸਿੰਘ ਨੂੰਪੁਛਿਆ ਇਹ ਕਿਸ ਬਜਾਈ ਹੈਸਾਰੀਰਾਤ।ਪਰੋਹਤ ਕਿਹਾ ਬੜੇ ਕਲਾ ਵਾਲੇ ਮਹਾਤਮਾਂ ਏਥੇ ਰਹਿੰਦੇ ਹਨ ਕੋਈ ਏਹਨਾਂ ਨੂੰ ਸਾਹਿਬਜਾਦੇ, ਕੋਈ ਖੁਦ ਮਹਾਰਾਜ ਕਹਿੰਦੇ ਹਨ। ਗਿਆਨੀ ਜੀ ਦਰਸਨ ਦੀ ਲਾਲਸਾ ਕੀਤੀ, ਪਰੋਹਤ ਕਿਹਾ ਮਰਜੀ ਦੀ ਮੌਜ ਵਾਲੇ ਹਨ। ਸੇਵਾਂ ਪਾਸ ਅਰਜ ਕਰ ਬਾਬਾ ਜੀ ਨੂੰ ਦਸਿਆ ਤੇ ਹੁਕਮ ਹੋਇਆ ਮਾਈ ਸੇਵਾਂ ਦੀ ਰਾਹੀਂ ਅਰਜ ਕਰਨ ਤੇ ਤਾਂ ਗਿਆਨੀ ਜੀ ਦਰਸਨ ਨੂੰ ਗਏ। ਕਿਉਂਕਿ ਪਰੋਹਤ ਜੀ ਦਾ ਬੜਾ ਨਿਤ ਦਾ ਪਰੇਮ ਸੀ, ਬਾਬਾ ਜੀ ਦੇ ਡੇਰੇ ਨਿਤ ਜਾ ਹਥੀਂ ਪੱਕਾ ਪ੍ਰਸਾਦ ਛਕਣ ਦਾ ਤੇ ਸੁਖ ਨਿਧਾਨ ਬਨਾਂ ਛਕਣ ਦਾ। ਬਾਬਾ ਜੀ ਹੇਠਾਂ ਉਤਰ ਆਏ ਗਿਆਨੀ ਜੀ ਨਾਲ ਸਰਕਾਰੀ ਆਦਮੀ ਬਹੁਤ ਸਨ। ਚੌਤਰੇ ਪਰ ਬੈਠੇ ਬਾਬਾ ਸਾਹਿਬ ਫੁਰਮਾਇਆ ਬੜੇ ਗਿਆਨੀ ਆਪ ਹੀ ਹੋ। ਗਿਆਨੀ ਜੀ ਹਥ ਜੋੜ ਕਿਹਾ ਮੈਂ ਆਪਦੇ ਚਰਨਾਂ ਦਾ ਸੇਵਕ ਹਾਂ ਲੋਕ ਹੀ ਗਿਆਨੀ ਆਖਦੇ ਹਨ। ਬਾਬਾ ਜੀ ਕਿਹਾ ਪ੍ਰਲੋਕ ਕਾ ਗਿਆਨ ਸੁਣਾਓ! ਗਿਆਨੀ ਜੀ



Sri Satguru Jagjit Singh Ji Elibrary NamdhariElibrary@gmail.com

ਹਥ ਜੋੜ ਬੇਨਤੀ ਕੀਤੀ ਮੇਰੇ ਕੋ ਤੋਂ ਲੋਕੇ ਕੇ ਪ੍ਰਚੌਣ ਵਾਲਾ ਗਿਆਨ ਹੈ। ਜੋ ਪ੍ਰਲੋਕ ਕਾ ਗਿਆਨ ਹੈ ਉਸਦੀ ਕੋਈ ਖ਼ਬਰ ਨਹੀਂ। ਮੈਂ ਆਪਦੀ ਸ਼ਰਨ ਆਇਆ ਹਾਂ ਆਪ ਦਇਆ ਕਰ ਉਹ ਗਿਆਨ ਬਖਸ਼ੋ, ਹੋਰ ਬਹੁਤ ਬਚਨ ਹੋਏ। ਗਿਆਨੀ ਜੀ ਮਥਾ ਟੇਕ ਵਿਦਾ ਹੋਏ, ਸੇਵਾਂ ਬਾਬਾ ਜੀ ਪਾਸ ਅਰਜ ਕੀਤੀ ਲੋਕ ਬੜਾ ਗਿਆਨੀ ਕਹਿੰਦੇ, ਆਪਦੇ ਸਨਮੁਖ ਨਹੀਂ ਬੋਲ ਸਕਿਆ ਪੂਰਾ। ਬਾਬਾ ਜੀ ਕਿਹਾ ਅਗਿਆਨੀ ਹੁੰਦਾ ਤਾਂ ਬੋਲਦਾ ਇਹ ਗਿਆਨੀ ਹੈ ਇਹ ਕਹੇ ਬਾਬਾ ਜੀ ਚੁਬਾਰੇ ਪਰ ਚਲੇ ਗਏ।

(੧੧) ਭਾਈ ਬਾਘ ਸਿੰਘ ਦੀ ਸਿੰਘਨੀ ਰਾਜਿੰਦਰ ਕੌਰ ਨੂੰ ਸੇਵਾਂ ਦੀ ਅਰਜ ਤੇ ਦੋ ਅੰਬ ਦਿਤੇ ਤੇ ਪੁਤਰ ਹੋਣਗੇ ਵਰ ਦਿਤੇ ਤੇ ਕਿਹਾ ਇਕ ਮਰ ਜਾਊ ਇਕ ਜਿਊਂਦਾ ਰਹੂ। ਵਜੀਰ ਸਿੰਘ ਬੁਧ ਸਿੰਘ ਜੰਮੇ, ਬੁਧ ਸਿੰਘ ਜੀਦੀ ਸ਼ਾਦੀਮਨ੍ਹਾਂਕੀਤੀਪਰ ਵਿਆਏ ਦਿਤਾ ਤੇ ਮਰ ਗਿਆ। ਇਸਦੀ ਘਰ ਵਾਲੀ ਅਵਧ ਰੰਡੇਪੇ ਦੀ ਕਟੀ ਹੁਕਮ ਅਦੂਲੀ ਦੀ ਸਜਾ ਮਾਪਿਆਂ ਨੂੰ ਮਿਲੀ।

(੧੨) ਮਾਈ ਸੇਵਾਂ ਦੇ ਪੁਤਰ ਰਤਨ ਸਿੰਘ ਦੀ ਸਹੈਤਾ ਕੀਤੀ। ਬਾਬਾ ਜੀ ਇਕ ਦਿਨ ਕਿਹਾ ਸੇਵਾਂ ਰਾਜੇ ਸਾਹਿਬ ਸਿੰਘ ਤੇ ਭਟੀਆਂ ਦੀ ਲੜਾਈ ਹੋ ਰਹੀ ਹੈ। ਤੇਰੇ ਪੁਤਰ ਨੂੰ ਨਿਸ਼ਾਨਚੀ ਦੀ ਗੋਲੀ ਲਗੇਗੀ। ਸੇਵਾਂ ਕਿਹਾ ਸਹੈਤਾ ਕਰੋ ਬਾਬਾ ਜੀ ਕਿਹਾ ਤੂੰ ਅਰਾਮ ਕਰ।



Sri Satguru Jagjit Singh Ji Elibrary NamdhariElibrary@gmail.com

ਸੇਵਾਂ ਕਿਹਾ ਮੇਰੇ ਕੋਲ ਕੀ ਹੈ ਕਿਵੇ ਕਰਾਂ। ਬਾਬਾ ਜੀ ਇਕ ਬੁਕ ਮਖਾਣਿਆਂ ਦਾ ਦਿਤਾ ਤੇ ਹੁਕਮ ਕੀਤਾ ਬਸੰਤਰ ਵਿਚ ਪਾਦੇ ਸੇਵਾਂ ਬਸੰਤਰ ਵਿਚ ਤਲੇ ਆ ਪਾ ਦਿਤੇ, ਉਪਰੋਂ ਬਾਬਾ ਜੀ ਅਵਾਜ ਦਿਤੀ, ਰੀਸਿਵਾਂ ਗੁਰੂ ਸਿੰਘ ਜੀ ਤੇਰੇ ਪੁਤਰ ਦੀ ਸਹਾਇਤਾ ਕੀਤੀ ਹੈ। ਦਸਮੇ ਗਿਆਰਵੇਂ ਦਿਨ ਖਬਰ ਆਈ ਰਤਨ ਸਿੰਘ ਬੁਲਾੜੇ ਆ ਗਿਆ ਹੈ। ਪਰ ਦਿਨ ਦੇ ਬਾਰਾਂ ਬਜੇ ਗੋਲੀ ਲਗੀ ਸੀ। ਗੋਲੀ ਨਿਕਲ ਗਈ ਹੈ ਹੁਣ ਜਖਮ ਭੀ ਰਾਜੀ ਹੈ।

(੧੩) (ਭਾਈ ਕੇ ਬਾਘ ਸਿੰਘ ਪਰ ਕਿਰਪਾ)

ਭਾਈ ਬਾਘ ਸਿੰਘ ਭਾਈ ਕੇ ਰੂਪੇ ਕਾ ਬਾਬਾ ਸਾਹਿਬ ਦੇ ਦਰਸ਼ਨ ਨੂੰ ਆਇਆ। ਬਾਬਾ ਜੀ ਉਪਰੋਂਉਤਰ ਆਏ ਦਰਸਨ ਦਿਤਾ ਤੇ ਕਿਹਾ ਗੁਰੂ ਸਿੰਘ ਜੀ ਵਲੋਂ ਹੁਕਮ ਹੈ, ਤੁਸੀਂ ਚਲੇ ਜਾਓ। ਤੇ ਜਦ ਸੂਰਜ ਚੜੇ ਜਾਣੋਂ ਗੁਰੂ ਕਾ ਦਰਵਾਜਾ ਖੁਲਾ ਹੈ। ਜਦ ਛਿਪਦਾ ਹੈ ਜਾਣੋਂ ਗੁਰੂ ਕਾ ਦਰਵਾਜਾ ਬੰਦ ਹੈ।

(੧੪) (ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ)

ਇਕ ਦਿਨ ਭਾਈ ਕਾ ਭਾਘ ਸਿੰਘ ਖੜਾ ਕੰਘਾ ਕਰ ਰਿਹਾ ਸੀ। ਜਿਥੇ ਹੁਣ ਦੇਗ ਦੇ ਖੂੰਜੇ ਨਿੰਮ ਹੈ, ਕੂਈ ਦੀ ਤਰਫੋਂ ਦੋ ਕੋਤਲ ਜਿਨਾਂ ਪਰ ਸੋਨੇ ਦਾ ਬਹੁਤ ਬੜੀਆ ਸਾਜ ਸਈਸ ਦੇ ਹੱਥ ਫੜੇ ਛਮ-ਛਮ ਕਰਦੇ ਅੰਦਰ ਚਲੇ ਗਏ। ਪੰਜ ਨਗੌਰੀ ਬੈਲ ਜਿਨ੍ਹਾਂ ਪਰ ਸੁਨਹਿਰੀ ਝੁਲਾਂ ਸਿੰਗਾਂ ਪਰ ਸੁਨਹਿਰੀ ਛਲੇ ਜਗ ਮਗ ਕਰਦੇ ਅੰਦਰ ਨੂੰ ਚਲੇ ਗਏ।



Sri Satguru Jagjit Singh Ji Elibrary NamdhariElibrary@gmail.com

ਪੰਜ ਛੋਸਿੰਘਤੇਸਵਾਰ ਅੜਦਲਸਭਦੇ ਬਹੁਤਉਮਦਾਉਮਦਾ ਸਾਜ ਅੰਦਰ ਚਲੇ ਗਏ ਸਵਰਨ ਚਾਂਦੀ ਦੇ ਭਰੇ। ਸੂਰਜ ਜੈਸੀ ਚਮਕ ਇਹਨਾਂ ਤੋਂ ਪਿਛੋਂ ਇਕ ਸਿੰਘ ਆਇਆ, ਕਮਰ ਕਸਾ ਕੀਤੇ। ਤੇ ਪੁਛਿਆ ਗੁਰੂ ਸਿੰਘ ਜੀ ਦੀ ਸਵਾਰੀ ਅੰਦਰ ਚਲੀ ਗਈ ਹੈ। ਬਾਘ ਸਿੰਘ ਅਸਚਰਜ ਹੋ ਕਿਹਾ, ਗੁਰੂ ਸਿੰਘ ਜੀ ਦੀ ਸਵਾਰੀ ਕਹਾਂਚਲੀ ਹੈ।ਸਿੰਘ ਕਿਹਾ ਗੁਰੂ ਸਿੰਘ ਜੀ ਦੀ ਸਭਾਰੀ ਲੁਧਿਆਣੇ ਜਾਊਗੀ। ਅੰਗ੍ਰੇਜ਼ਾਂ ਕੋ ਕਹਿਨ ਵਾਸਤੇ, ਕਿ ਤੁਸੀਂ ਲੁਦਿਹਾਨੇ ਹੀ ਠਹਿਰੋ, ਹਾਲ ਅਗੇ ਨਹੀਂ ਜਾਣਾਂ।

ਇਹ ਕਹਿਕੇ ਉਹ ਸਿੰਘ ਭੀ ਅੰਦਰ ਚਲਾ ਗਿਆ। ਤੇ ਬਾਘ ਸਿੰਘ ਹੈਰਾਨ ਹੋ ਗਿਆ। ਕੰਘਾ ਕਰਨਾਂ ਵੀ ਭੁਲ ਗਿਆ ਤੇ ਵਿਚਾਰਨ ਲਗਾ ਗੁਰੂ ਸਿੰਘ ਜੀ ਦੀ ਸਵਾਰੀ ਬਾਹਰ ਨੂੰ ਜਾਵੇਗੀ ਤਬ ਦੇਖਾਂਗਾ। ਉਸ ਵਕਤ ਦੋ ਘੜੀ ਬਾਦ ਬਾਬਾ ਸਾਹਿਬ ਉਪਰੋਂ ਉਤਰ ਬਾਹਰ ਨੂੰ ਆਇ ਤੇਜ ਸੂਰਜ ਜੈਸਾ ਸਾਹਮਨੇ ਦੇਖ ਹੀ ਨ ਸਕਿਆ। ਬਾਬਾ ਸਾਹਿਬ ਜੀ ਬਾਘ ਸਿੰਘ ਦੇ ਪਿਛੋਂ ਦੀ ਹੋਕੇ ਕੂਈ ਤਰਫ ਚਲੇ ਗਏ, ਜਾਂਦੇ ਵੇਰ ਫੁਰਮਾਇਆ ਬਾਘ ਸਿੰਘ ਸੋਚ ਨਹੀਂ ਕਰੀਦੀ। ਇਹ ਕਹੇ ਗਾਹਾਂ ਨੂੰ ਤਸ਼ਰੀਫ ਲੈ ਗਏ। ਦੋ ਘੜੀ ਬਾਦ ਵਾਪਸ ਆਇ ਤਾਂ ਵੈਸਾ ਦਰਸ਼ਨ ਹੋਇਆ ਜੈਸਾ ਅਗੇ ਹੁੰਦਾ ਸੀ, ਅੰਦਰ ਨੂੰ ਚਲੇ ਗਏ।

(੧੫) ਬਰਾਗੀਆਂ ਰਾਸ ਪਾਈ ਤੇ ਕਲਪ ਬ੍ਰਿਛ ਗਡਿਆ, ਏਸੇ ਤਰਾਂ ਕਈ ਵਾਰ ਕਈ ਕਈ ਦਿਨ ਕਿਤੇ



Sri Satguru Jagjit Singh Ji Elibrary NamdhariElibrary@gmail.com

ਚਲੇ ਜਾਂਦੇ ਗੁਪਤ ਹੀ ਆ ਜਾਂਦੇ, ਸੇਢਾਂ ਅਰਜ ਕੀਤੀ ਤਾਂ ਬਾਬਾ ਜੀ ਕਿਹਾ ਇਹ ਬਰਾਗੀਆਂ ਤੇ ਗੁਰੂ ਸਿੰਘ ਜੀ ਦਾ ਝੰਡਾ ਹੈ। ਬੈਰਾਗੀ ਪਰੇ ਜਾਣਗੇ,ਏਥੇ ਤੱਕ ਗੁਰੂ ਸਿੰਘ ਜੀ ਦੀ ਹੱਦ ਹੋ ਗਈ। ਜੋ ਬਾਬਾ ਜੀ ਨੇ ਹੁਕਮ ਕੀਤਾ ਸੀ, ਸੋ ਅਟੱਲ ਹੋਇਆ।

(੧੬) ਚੰਬਾ ਘੋੜਾ ਚਲਿਆ ਗਿਆ ਤੇ ਫੇਰ ਆਇਆ।

ਬਾਬਾ ਸਾਹਿਬ ਜੀ ਦੇ ਬਾਰ ਪਰ ਚਾਰ ਘੋੜੇ ਹਰ ਵਕਤ ਖੜੇ ਰਹਿੰਦੇ ਸਵਾਰੀ ਦਾ ਸਮਾਨ ਆਹਲੇ ਦਰਜੇ ਦਾ ਕਾਠੀ ਵਗੈਰਾ ਸਭ ਤਿਆਰ ਰਹਿੰਦਾ। ਪ੍ਰੇਮੀ ਸੇਵਕ ਬੜੇ ਪ੍ਰੇਮ ਨਾਲ ਸੇਵਾ ਕਰਦੇ। ਏਹਨਾਂ ਤੇ ਚੜਦਾ ਕੋਈ ਨਾਂ ਸੀ। ਰਾਤ ਚੰਬਾ ਘੋੜਾ ਖੁਲ੍ਹ ਚਲਾ ਗਿਆ। ਬਾਬਾ ਸਾਹਿਬ ਜੀ ਕਿਹਾ ਉਸ ਕੋ ਮੱਤ ਟੋਲੋ। ਗੁਰੂ ਸਿੰਘ ਜੀ ਉਸਕੋ ਆਪ ਹੀ ਲਿਔਣਗੇ, ਬਹੁਤ ਕਥਾ ਹੈ। ਸਾਲ ਬਾਦ ਘੋੜਾ ਔਂਦਾ ਹੈ ਹਿਣਕ ਸੇਢਾਂ ਨੂੰ ਵੇਖ ਮਿਲਦਾ ਹੈ ਤੇ ਲਜਾਣ ਵਾਲੇ ਕਹਿੰਦੇ ਹਨ ਸਾਡਾ ਹੈ। ਸੂਦਾਰ ਭੂਮਾ ਸਿੰਘ ਜੀ ਮਹਾਰਾਜ ਜਸਵੰਤ ਸਿੰਘ ਨੂੰ ਕਹੇ ਗਾੜਾ ਸਿੰਘ ਨੂੰ ਭੇਜ ਘੋੜਾ ਮੰਗਾਇਆ, ਤੇ ਅੰਤ ਚੋਰ ਨੂੰ ਵੱਢ ਮਾਰ ਘੋੜਾ ਲਿਆ ਆਪੇ ਤੇ ਚੋਰਾਂ ਦੁਹਾਈ ਦਿਤੀ। ਸਚੇ ਗੁਰੂ ਬਖਸ਼ੋ, ਅਤੇ ਮੰਨਿਆ ਮੈਂ ਹੀ ਗੁਨਾਹੀ ਹਾਂ, ਗਾੜਾ ਸਿੰਘ ਸਾਰਾ ਹਾਲ ਆਕੇ ਰਾਜੇ ਜਸਵੰਤ ਸਿੰਘ ਨੂੰ ਸੁਨਾਇਆ, ਰਾਜਾ ਜੀ ਨੇ ਹੱਥ ਜੋੜ ਨਿਮਸਕਾਰ ਕੀਤੀ ਤੇ ਕਿਹਾ ਧੰਨ ਸਚੇ ਪਾਤਸ਼ਾਹ ਜੀ ਹਨ।



Sri Satguru Jagjit Singh Ji Elibrary NamdhariElibrary@gmail.com

ਮੈਂ ਹਰ ਸਾਖੀ ਗੁਰੂ ਸਿੰਘ ਜੀ ਦੀ ਉਸ ਅਸਲ ਪੁਸਤਕ ਵਿਚੋਂ ਸਾਰ ਕਢ ਛੋਟੀ ਕਰ ਗ੍ਰੰਥ ਦੇ ਵਿਥਾਰ ਭੈ ਕਰਛੋਟੀ ਲਿਖੀ ਹੈ। ਪਰਸਾਰ ਨਹੀਂ ਗਵਾਇਆ।

ਤਰਨ ਸਿੰਘ ਰਾਮ ਪੁਰਾ

(੧੭) (ਬਾਬਾ ਸਰੂਪ ਸਿੰਘ ਜੀ ਦਾ ਜਨਮ) (ਨਿਤ ਕਰਮ) ਦਾ ਭਾਵੇਂ ਸਾਡੇ ਨਾਲ ਕੋਈ ਸਿਧਾ ਸਬੰਧ ਨਹੀਂ ਤਾਂ ਭੀ ਇਸ ਪੁਸਤ੍ਰਕ ਹੱਥ ਲਿਖਤ ਦੇ ਸੋਮੇਂ ਭਾਈ ਕਾਹਨ ਸਿੰਘ ਜੀ (ਨਾਭਾ) ਨੇ ਫੁਲਵਾੜੀ ਤੇ ਇਸ ਪੁਸਤਕ ਵਿੱਚ ਉਹਨਾਂ ਨੂੰ ਹੀ ਦਸਿਆ ਹੈ। ਉਸੇ ਲਈ ਉਹਨਾਂ ਦਾ ਭੀ ਜਿਕਰ ਕਰਨਾਂ ਕੁਝ ਜਰੂਰੀ ਹੈ। (ਤਰਨ ਸਿੰਘ)

ਸਰੂਪ ਸਿੰਘ ਜੀ ਦਾ ਜਨਮ ੧੯੪੦ ਚੇਤਰ ਵਦੀ ਨੌਮੀਂ ਪਿਤਾ ਨੌਦ ਸਿੰਘ ਮਾਤਾ ਰਾਜ਼ ਕੌਰ ਘਰ, ਪਿੰਡ ਪਿੱਥੋ ਜਿਲਾ ਨਾਭਾ ਵਿੱਚ ਹੋਇਆ। ਜਨਮ ਤੋਂ ਸਾਦੇ ਤੇ ਸੰਤ ਸੇਵੀ ਸਨ। ਵਿਦਿਆ ਦੀ ਭੀ ਰੁਚੀ ਸੀ। (ਜੀਦੋ) ਭਾਗ ਭਰੀ ਨਾਲ ਵਿਆਹ ਹੋਇਆ। ਮਰਾਝ ਵਾਲੇ ਜਾਕੇ ਭਾਈ ਸੁਖਾ ਸਿੰਘ ਤੋਂ ਅੰਮ੍ਰਿਤ ਛੱਕਿਆ। ਬਾਦ ਬਹੁਤ ਜਗ੍ਹਾ ਫਿਰ ਨਾਭੇ ਜਸਵੰਤ ਸਿੰਘ ਰਾਜੇ ਪਾਸ ੧੯੬੫ ਨੂੰ ਭਰਤੀ ਹੋਏ ਤੇ ਨੌਬਤ ਸੁਣਤੇ ਸੁਣ ਦਸਵੇਂ ਪਾਤਸ਼ਾਹ ਖੁਦ ਹਨ ਉਹਨਾਂ ਦੇ ਦਰਸਨ ਹਿਤ ਆਏ ਬੂਟਿਆਂ ਨੂੰ ਪਾਣੀ ਦੇਂਦਿਆਂ ਨੂੰ ਬਾਬਾ ਜੀ ਦਰਸਨ ਦਿਤਾ ਤੇ ਦੱਸ ਦੱਸ ਪਾਣੀ ਬੂਟਿਆ ਨੂੰ ਪਵਾਇਆ। ਫੇਰ ਲਿਮਣ ਲਈ ਮਕਾਨ ਮਿਟੀ ਗੋਹਾ ਕੀਤਾ। ਤਾਂ ਬਾਬਾ ਗੁਰੂ ਸਿੰਘ ਜੀ ਸੇਢਾਂ ਤੋਂ



Sri Satguru Jagjit Singh Ji Elibrary NamdhariElibrary@gmail.com

ਏਹਨਾਂ ਨੂੰ ਪ੍ਰਸਾਦ ਦਿਤਾ ਛਕਣ ਨਾਲ ਮਨ ਟਿਕ ਗਿਆ ਤਾਂ ਮੰਨਿਆਂ ਇਹ ਪ੍ਰਮੇਸਰ ਹਨ। ਹੋਰ ਅੰਤ੍ਰਜਾਮਤਾਂ ਦੇਖ ਪਾਸ ਟਿਕੇ। ਕਾਂਗੜੇ ਦੇ ਜੁੱਧ ਵਿੱਚ ਅੰਗ੍ਰੇਜ਼ਾ ਦੀ ਮਦਦ ਨਾਭੇ ਵਲੋਂ ਗਏ, ਫੇਰ ਰਾਜੇ ਦੀ ਨੌਕਰੀ ਛਡੀ। ਤੇ ਪਿਛ-ਲਿਆਂ ਨੂੰ ਕੈਦ ਹੋਈ। ਮਾਈ ਮੇਵਾਂ ਤੋਂ ਜਸਵੰਤ ਸਿੰਘ ਰਾਜੇ ਨੂੰ ਕਹਾ ਛੁਡਾਏ ਕੇ ਗੁਰੂ ਕੇ ਨੌਕਰ ਹੋਏ ਹਨ ਹੁਣ। ਸਰੂਪ ਸਿੰਘ ਹੋਰੀਂ ਫੇਰ ਪਤਨੀ ਨੂੰ ਪੁਛ, ਆ ਟਿਕੇ ਨਾਭੇ। ਤਾਜੋ (ਜੋ ਪਿੱਥੋ -ਤੋਂ ਚਾਰ ਕੋਹ ਨਾਭੇ ਵਲ ਹੈ) ਪੰਜਾਬ ਸਿੰਘ ਜੀ ਕੋਲ ਜਾ ਬੜੇ ਬਾਬਾ ਜੀ ਦੀ ਸੁਖ ਅਨੰਦ ਦਸੀ, ਤੇ ਉਹਨਾਂ ਦੀ ਨਾਭੇ ਆ ਦਸੀ। ਤੇ ਫੁਟ ਮਤੀਰਾ ਪੰਜਾਬ ਸਿੰਘ ਜੀ ਵਲੋਂ ਭੇਟਾ ਦਿਤਾ:—ਨੋਟ ਇਹ ੧੮—੧੯ ੨੦—੨੧—੨੨ ਨੰਬਰ ਦਾ ਸਾਰ ਹੈ। ਤਰਨ ਸਿੰਘ।

## (੨੩) ਬਾਬਾ ਜੀ ਨੂੰ ਸੰਕਲਪ ਤੇ ਪੂਰਾ ਨਿਸਚਾ

ਬਾਬਾ ਸਰੂਪ ਸਿੰਘ ਜੀ ਡੇਰੇ ਦੀ ਬੜੇ ਪਰੇਮ ਨਾਲ ਸੇਵਾ ਕਰਦੇ। ਸਵਾ ਪਹਿਰ ਦੇ ਅੰਮ੍ਰਿਤ ਵੇਲੇ ਉਠਕੇ ਸਾਰੇ ਝਾੜੂ ਦੇਣਾਂ। ਘੋੜਿਆਂ ਦੀ ਮਾਲਸ਼ ਕਰਨੀ, ਟਿਬਿਆਂ ਤੋਂ ਰੋਜ ਰੇਤੇ ਦੀ ਪੰਡ ਰਾਕੀਆਂ ਦੇ ਹੇਠ ਬਛਾਉਣ ਵਾਸਤੇ, ਬੀੜ ਤੇ ਰਾਕੀਆਂ ਵਾਸਤੇ ਤਕੜੀ ਪੰਡ ਖਬਲ ਦੀ ਲਿਆਉਂਦੇ। ਹੋਰ ਜੋ ਸੇਵਾ ਹੁੰਦੀ ਪ੍ਰੇਮ ਨਾਲ ਕਰਦੇ। ਇਕ ਦਿਨ ਬਾਬਾ ਸਰੂਪ ਸਿੰਘ ਦੇ ਚਿਤ ਵਿੱਚ ਫੁਰਨਾਂ



Sri Satguru Jagjit Singh Ji Elibrary NamdhariElibrary@gmail.com

ਫੁਰਿਆ, ਕਿ ਬਾਬਾ ਸਾਹਿਬ ਜੀ ਦਸਮ ਗੁਰੂ ਜੀ ਹਨ ਜਾਂ ਸਾਹਿਬਜ਼ਾਦੇ ਹਨ। ਅਰਜ ਕਰੀਏ ਪ੍ਰ ਸੰਗ ਦੇ ਪੁਛ ਨ ਸਕਨ ਇਸਤ੍ਰਾਂ ਦਾ ਫੁਰਨਾਂ ਕਈ ਵਾਰ ਫੁਰਿਆ ਸੀ ਪਰ ਉਸ ਦਿਨ ਬੜਾ ਤੀਬਰ ਫੁਰਿਆ ਸੀ ਕਿ ਉਤੋਂ ਬਾਬਾ ਸਾਹਿਬ ਜੀ ਨੇ ਚੁਬਾਰੇ ਸੇ ਹਾਕ ਮਾਰੀ ਸੇਢਾਂ, ਸਰੂਪ ਸਿੰਘ ਜੀ ਨੂੰ ਉਤੇ ਸਾਡੇ ਪਾਸ ਭੇਜ ਦਿਓ।

ਮਾਈ ਸੇਢਾਂ ਨੇ ਜਾਕੇ ਬਾਬ ਸਰੂਪ ਸਿੰਘ ਜ ਨੂੰ ਕਹਿਆ ਆਪਨੂੰ ਉਤੇ ਚੁਵਾਰੇ ਪਰ ਬੁਲਾਂਉਂਦੇ ਹਨ। ਬਾਬਾ ਸਰੂਪ ਸਿੰਘ ਜੀ ਉਪਰ ਗਏ ਜਾਕ ਬਾਬਾ ਸਾਹਿਬ ਜੀ ਕੇ ਚਰਨੋਂ ਮੇਂ ਮੱਥਾ ਟੇਕਿਆ। ਉਸ ਵਖਤ ਬਾਬਾ ਸਾਹਿਬ ਜੀ ਪਲੰਘ ਪਰ ਬਿਰਾਜ ਰਹੇ ਸ ਬਾਬਾ ਸਰੂਪ ਸਿੰਘ ਜੀ ਮਥਾ ਟੇਕਕੇ ਦੋਨੋਂ ਹੱਥ ਜੋੜ ਕਰ ਖੜੇ ਹੋ ਗਏ ਅਤੇ ਅਰਜ਼ ਕੀਤੀ। 'ਮਹਰਾਜ ਦਾਸ ਨੂੰ ਕੀ ਹੁਕਮ ਹੈ ਬਾਬਾ ਸਾਹਿਬ ਜੀ ਨੇ ਫੁਰਮਾਇਆ ਸਾਡੇ ਖੁਰਕ ਹੁੰਦੀ ਹੈ ਆਪ ਦੇਖੋ ਜੀਅ ਨ ਹੋਵੇ। ਬਾਬਾ ਸਰੂਪ ਸਿੰਘ ਜੀ ਕੋਲ ਗਏ ਬੈਠਕੇ ਦੇਖਨ ਲਗੇ ਬੜੇ ਬਾਬਾ ਸਾਹਿਬ ਦੇ ਸਰੀਰ ਪਰ ਬੜੇ ਬੜੇ ਕੇਸ ਸਨ। ਜੀਅ ਤਾਂ ਕੋਈ ਮਿਲਿਆ ਨਹੀਂ ਪਰ ਬਖੀ ਪਰ ਬੜਾ ਘਾਉ ਦੇਖਿਆ। ਬੜਾ ਸ਼ਸਤ੍ਰ ਦਾ ਘਾਉ ਲਗੇਆਵਾ ਜਖਮ ਮਿਲੇਆਵਾ। ਘਾਉ ਨੂੰ ਦੇਖਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ ਕੀਤੀ। ਮਹਾਰਾਜ ਜੀ ਇਹ ਘਾਉ ਕਿਥੇ ਲਗੇਆ ਹੈ ਸੁਨ ਕਰ ਬਾਬਾ ਸਾਹਿਬ ਜੀ ਨੇ ਫੁਰਮਾਇਆ ਇਹ ਉਹੀ



Sri Satguru Jagjit Singh Ji Elibrary NamdhariElibrary@gmail.com

ਘਾਉ ਹੈ ਜੋ ਦਖਣ ਮੇਂ ਪਠਾਣ ਨੇ ਮਾਰਿਆ ਸੀ। ਇਹ ਸੁਣਕੇਬਾਬਾ ਸਰੂਪ ਸਿੰਘ ਜੀਨੂੰ ਪਣ ਨਿਸਚਾ ਹੋਗਿਆਕਿ ਕਲਗੀਧਰ ਦਸਮੇਂ ਪਾਤਸ਼ਾਹ ਪੰਥ ਦੇ ਬਾਲੀ ਹਨਾਫੇਰਕਦੇ ਮਨ ਨਹੀਂ ਡੋਲਿਆ ਨਮਸਕਾਰ ਕਰਕੇ ਹੇਠਾਂ ਉਤਰਆਏ।

(ਸੰਤ ਨਿਧਾਨ ਸਿੰਘ ਜੀ ਨੇ ਤਾਂ ਅਸਲ ਕਾਪੀ ਦਾ ਬਲਾਕ:-ਭਾਵ ਹੂਬਹੂ ਉਤਾਰਾ ਫੋਟੋ ਤਰਾਂ ਲੈ ਗੁਰੂ ਪਦ ਪ੍ਰਕਾਸ ਦੇ ਹਿਸੇ ਤੀਜੇ ਵਿਚ ੨੬੦ ਪੰਨੇ ਤੋਂ ੬੩ ਤਕ ਦੋਵੇਂ ਲੁਦਿਆਣੇ ਜਾਣ ਵਾਲਾ ਤੇ ਇਹ ਪ੍ਰਸੰਗ ਦਿਤੇ ਹਨ। ਮੈਂ ਕਾਪੀ ਤੋਂ ਕਾਪੀ ਕੀਤੀ ਦੇ ਅਖਰ ਦਿਤੇ ਹਨ। ਅਖਰਾਂ ਦਾ ਫਰਕ ਹੋ ਸਕਦਾ ਹੈ ਭਾਵ ਦਾ ਫਰਕ ਨਹੀਂ ਹੋਣ ਦਿਤਾ।--ਲੇਖਕ)

(੨੪) ਰਾਮ ਭਲਾਈ ਵਿਚੋਂ ਜੋਰ ਕਢੌਣ ਦਾ ਪ੍ਰਸੰਗ ਮਾਸ ਖਾਣ ਵਾਲੇ ਦੀ ਨੀਯਤ ਦਸੀ। ਨਿਹੰਗਾਂ ਦਾ ਪ੍ਰਸੰਗ। ਗਊ ਲਿਔਣ ਤੇ ਸੋਢਾਂ ਨੂੰ ਸ੍ਰਾਪ। ਰਾਜੇ ਜਸਵੰਤ ਸਿੰਘ ਵਲੋਂ ਬਾਬਾ ਜੀ ਦੇ ਬਚਨ ਕਰ ਕੌਰ ਨੂੰ ਗਦੀ ਨ ਮਿਲੀ। ਕੂਜੀ ਗਰ ਨੂੰ ਪੁਤਰਾਂ ਦਾ ਵਰ।

ਨੋਟ:--੨੫-੨੬-੨੭-੨੮-੨੯ ਨੰਬਰਾਂ ਦਾ ਸਾਰ ਹੈ।

(੩੦) ਪੰਜ ਦਿਨ ਕਠੇ ਨੌਬਤ ਬਜਾਣ ਕਰ, ਗੁਰੂ ਸਿੰਘ ਜੀ ਦੀ ਪ੍ਰਲੋਕ ਤਿਆਰੀ। ਪੰਜਵੇਂ ਦਿਨ ਨੌਬਤ ਬਜਾ ਕੇ ਹਟੇ, ਸਰੂਪ ਸਿੰਘ ਜੀ ਨੂੰ ਸਦ ਕਿਹਾ ਅਜ ਜੋਰ ਸੇ ਨੋਬਤ ਬਜਾਈ ਤਾਂ ਪੁਰਾਣੇ ਜਖਮ ਪਾਟ ਗਏ। ਪਲੰਘ ਪਰਬਿਰਾਜੇ ਅਰ ਲਹੂ ਲਹੂ ਹੋਇਆ ਪਿਆ ਸੀ।



Sri Satguru Jagjit Singh Ji Elibrary NamdhariElibrary@gmail.com

ਬਾਬਾ ਸਰੂਪ ਸਿੰਘ ਜੀ ਹਥ ਜੋੜਕੇ ਬੇਨਤੀ ਕੀਤੀ, ਜੇ ਹੁਕਮ ਕਰੋ ਤਾਂ ਰੇਸ਼ਮ ਨਾਲ ਸਿੰਉ ਦੇਈਏ ਜਾਂ ਕਿਸੀ ਜਰਾ ਨੂੰ ਬੁਲਾਈਏ।

ਤਾਂ ਬਾਬਾ ਸਾਹਿਬ ਜੀ ਨੇ ਕਿਹਾ, ਸ਼ਹਿਰ ਸੇ ਕੇਸੂ ਲੈ ਆਓ! ਹੋਰ ਕੁਛ ਨਹੀਂ ਕਰਨਾਂ। ਸਰੂਪ ਸਿੰਘ ਜਾ ਸਤ ਬਚਨ ਕਹੇ ਸ਼ਹਿਰ ਮੇਂ ਗਏ, ਇਕ ਛੀਂਬੇ ਦਿੰਉ ਕੇਸੂ ਲੈ ਆਏ ਆਕੇ ਅਰਜ ਕੀਤੀ। ਮਹਾਰਾਜ ਕੇਸੂ ਲੈ ਆਇਆ ਹਾਂ।

ਬਾਬਾ ਸਾਹਿਬ ਜੀ ਫੁਰਮਾਇਆ ਉਬਾਲ ਕੇ ਉਤੇ ਲੈ ਆਓ, ਸਤ ਬਚਨ ਕਹਿਕੇ ਹੇਠਾ ਆਕੇ ਖੂਬ ਉਬਾਲੇ, ਉਬਾਲ ਕੇ ਉਤੇ ਲੈ ਗਏ। ਬੜੇ ਬਾਬਾ ਸਾਹਿਬ ਜੀ ਨੇ ਫੁਰਮਾਇਆ ਕਿ ਪਹਿਲੇ ਕੋਸੇ ਕੋਸੇ ਨਾਲ ਹੌਲੀ ਹੌਲੀ ਟਕੋਰ ਕਰੋ। ਟਕੋਰ ਕਰਕੇ ਏਹੀ ਕੇਸੂ ਜਖਮ ਉਤੇ ਬੰਨ੍ਹ ਦਿਉ। ਇਸੀਤਰੇ ਰੋਜ ਪਹਿਲੇ ਟਕੋਰ ਕਰ ਫੇਰ ਉੜੇ ਬੰਨ੍ਹਦਿਆ ਕਰਨ। ਤਿੰਨ ਦਿਨ ਕੇਸੂਆਂ ਦੀ ਟਕੋਰ ਕਰ ਕੇਸੂ ਉਤੇ ਬੰਨੇ। ਜਖਮ ਤਾਂ ਉਸ਼ੇਤਰਾਂ ਰਿਹਾ ਪਰ ਲੱਹੂ ਬੰਦ ਹੋ ਗਿਆ। ਉਤੇ ਕੇਸੂਆਂ ਦਾ ਪੱਤਾ ਬੰਨ੍ਹਾਂ ਰਿਹਾ ਕਰੇ। ਮਹਾਰਾਜ ਜਸਵੰਤ ਸਿੰਘ ਜੀ ਨੂੰ ਭੀ ਖਬਰ ਹੋਈ ਬਾਬਾ ਸਾਹਿਬ ਜੀ ਦਾ ਘਾਉ ਖੁਲ ਗਿਆ ਹੈ।

ਰਾਜਾ ਸਾਹਿਬ ਗੁਲਾਮ ਕਾਦਰ ਹਕੀਮ ਭੇਜਿਆ, ਬੜੇ ਬਾਬਾ ਜੀ ਨੇ ਉਸਨੂੰ ੧੧) ਰੁਪੈ ਦੇਕੇ ਮੋੜ ਦਿਤਾ ਤੇ:-
'ਵੈਦ ਬੁਲਾਇਆ ਵੈਦਗੀ।' ਤੁਕਾਂ ਪੜ੍ਹੀਆਂ।



Sri Satguru Jagjit Singh Ji Elibrary NamdhariElibrary@gmail.com

(੩੧) ਸੁਖਾ ਸਿੰਘ ਨੂੰ ਗੋਤੇ ਤੋਂ ਬੁਲਾਇਆ ਰਣ ਸਿੰਘ ਨੂੰ ਭੇਜ। ਨਾਭੇ ਤੋਂ ੧੪੦ ਕੋਸਾਂ ਦੀ ਵਿਥ ਤੋਂ ਬਾਬਾ ਸਰੂਪ ਸਿੰਘ ਜੀ ਨੇ ਕਿਹਾ, ਅਜ ਬਾਬਾ ਸਾਹਿਬ ਜੀ ਨੌਬਤ ਬਜੌਣਗੇ। ਬਾਘ ਸਿੰਘ ਨੇ ਕਹਿਆ, ਏਤਨਾਂ ਲਹੂ ਗਿਆ ਹੈ ਤਕਲੀਫ ਨ ਹੋਵੇਗੀ।

(੩੨) ਜਦ ਜੇਠ ਸੁਦੀ ਪੰਚਮੀਂ ਦਾ ਦਿਨ ਚੜ੍ਹਿਆ ਤਾਂ ਅੰਮ੍ਰਿਤ ਵੇਲੇ ਜਾਂ ਸਰੂਪ ਸਿੰਘ ਜੀ ਉਤੇ ਗਏ, ਤਾਂ ਬੜੇ ਬਾਬਾ ਸਾਹਿਬ ਜੀ ਫੁਰਮਾਇਆ ਅਜ ਗੁਰੂ ਸਿੰਘ ਜੀ ਦੀ ਤਿਆਰੀ ਹੈ ਦੋਨੋਂ ਚੁਬਾਰਿਆਂ ਮੇਂ ਪੋਚਾ ਦਿਓ ਸਾਡੀ ਤਿਆਰੀ ਹੈ।

ਜਦ ਦਿਨ ਦੇ ਬਾਰਾਂ ਬਜੇ ਸੁਖਾ ਸਿੰਘ ਕੋ ਫੁਰਮਾਇਆ ਕਹਿੰਦਾ ਹੈਂ ਭੁਲ ਜਾਂਦੇ ਹੈਨ। ਸੁਖਾ ਸਿੰਘ ਅੰਤਰਯਾਮੀ ਜਾਣ ਚਰਨਾਂ ਤੇ ਡਿਗ ਪਿਆ ਤੇ ਭੁਲ ਬਖਸ਼ੋ ਜੀ ਅਰਜ ਕੀਤੀ।

(੩੩)ਬਾਘ ਸਿੰਘ ਨੂੰ ਕਿਹਾ ਤੂੰ ਸਾਡੀ ਸੇਵਾਬੜੀ ਕੀਤੀ ਹੈ, ਅੰਤ ਸਮੇਂ ਤੈਨੂੰ ਖੁਦ ਲੈਣ ਆਂਵਾਂਗੇ।

(੩੪) ਸਰੂਪ ਸਿੰਘ ਜੀ ਨੂੰ ਕਹਿਆ, ਖੀਸਾ ਗੁਰੂ ਸਿੰਘ ਜੀ ਦਾ ਹੈ ਹੱਥ ਦੇਂਡਾ। ਗੁਰੂ ਸਿੰਘ ਜੀ ਦਾ ਹੁਕਮ ਹੈ ਆਇਆ ਵਰਤ ਲਓ, ਆਸ ਕਰ ਲੈਣ ਨਹੀਂ ਜਾਣਾਂ।

(੩੫) ਸੁਖਾ ਸਿੰਘ ਪਰ ਖੁਸ਼ੀ ਦੇ ਬਚਨ।

(੩੬) ਸਤਲੁਜ ਤੋਂ ਪੰਜ ਕਦਮ ਓਰੇ ਭਸਮ ਰਖ ਕਹਿਣਾਂ



Sri Satguru Jagjit Singh Ji Elibrary NamdhariElibrary@gmail.com

ਇਹ ਗੁਰੂ ਸਿੰਘ ਜੀ ਦੇ ਅੰਗੀਠੇ ਦੀ ਭਸਮ ਹੈ, ਤੇਰੀ ਮਰਜੀ ਹੈ ਲੈ-ਜਾਹ ਕਹੇ ਚਲੇ ਆਉਨਾਂ।

(੩੭) ਸੁਖਾ ਸਿੰਘ ਨੂੰ ਕਿਹਾ ਸੰਤ, ਸੰਤ ਸਿੰਘ ਜੀ ਨੂੰ ਗੋਤੇ ਜਾ ਕਹਿਨਾਂ ਸਾਡਾ ਪਾਠ ਕਰੇ।

(੩੮) ਜੇਠ ਸੁਦੀ ਪੰਜ ੧੮੬੯ ਬਿ: ਦਿਨ ਛਪੇ ਨਾਲ ਸਰੀਰ ਛਡਿਆ। ਸਤਲੁਜ ਭਸਮ ਰੋੜ੍ਹ ਲੈ ਗਿਆ।

(ਇਹ ਸਭ ਪ੍ਰਸੰਗ ਲਿਖਤੀ ਪੁਸਤਕ ਦਾ ਸੰਕੋਚਵਾਂ ਸਾਰ ਹੈ। ਅਖਰ ਮੇਰੀ ਬੋਲੀ ਦੇ ਹੋ ਗਏ ਹਨ। ਪਰ ਸਾਰ ਅਸਲ ਹੀ ਰਖਿਆ ਹੈ।-ਲੇਖਕ)

## ਵਿਚਾਰ —

ਜਿਸਨੂੰ ਕਿਰਪਾ ਸਾਗਰ ਪੋਥੀ ਦੇ ਅਰੰਭ ਕਰਦਿਆਂ ਹੀ ਲਿਖਿਆ ਹੈ। ਬਾਬਾ ਬਿਸ਼ਨ ਸਿੰਘ ਜੀ ਨੇ ਦਖਨ ਸੇ ਸਵਾਰ ਹੋਕੇ ਭਾਦਰ ਆਏ। (ਉਹ ਸ੍ਰ: ਕਾਹਨ ਸਿੰਘ ਜੀ ਦੇ 'ਫੁਲਵਾੜੀ' ਵਾਲੇ ਲੇਖ ਵਿਚ ਜੋ ਲਿਖਿਆ ਹੈ) ਬਾਬਾ ਅਜਾਪਾਲ ਸਿੰਘ ਜੀ ਆਪਣੀ ਕਥਾ ਆਪ ਕਦੇ ਕਿਸੇ ਨੂੰ ਨਹੀਂ ਸੁਨਾਈ। ਪਰ ਉਹਨਾਂ ਦੇ ਨਿਕਟ ਵਰਤੀ ਸੇਵਕਾਂ ਦਾ ਨਿਸਚਾ ਸੀ ਕਿ ਦਸਮ ਜੀ ਦਖਨ ਵਿੱਚ ਜੋਤੀ ਜੋਤਿ ਨਹੀਂ ਸਮਾਏ। ਕਿਉਂਕਿ ਦਸਮੇਸ ਜੀ ਦੇ ਅੰਗ ਦੇ ਸਸਤ੍ਰ ਅਤੇ ਸ਼ਰੀਰ ਦੀਆਂ ਅਸਥੀਆਂ ਅੰਗੀਠੇ ਵਿੱਚੋਂ ਨਹੀਂ ਮਿਲੀਆਂ ਸੀ। ਅਤੇ ਤਬੇਲੇ ਵਿੱਚੋਂ ਖਾਸ ਸਵਾਰੀ



Sri Satguru Jagjit Singh Ji Elibrary NamdhariElibrary@gmail.com

ਦਾ ਘੋੜਾ ਗਾਇਬ ਹੋ ਗਿਆ ਸੀ। ਗੁਰੂ ਸਾਹਿਬ ਗੁਪਤ-ਰੀਤ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਨਾਮ ਤੋਂ ਰਹੇ ਹਨ। ਇਸ ਖਿਆਲ ਦੀ ਪੁਸ਼ਟੀ ਉਹਇਸ ਬਾਤ ਤੋਂ ਕਰਦੇ, ਕਿ ਬਾਬਾ ਸਾਹਿਬ ਦੀ ਵੱਖੀ ਵਿੱਚ ਸਸਤ੍ਰ ਦਾ ਪੁਰਾਣਾਂ ਘਾਓ ਅੰਤ ਸਮੇਂ ਵੇਖਿਆ ਗਿਆ ਸੀ। ਉਹ ਅਰ ਉਹਨਾਂ ਦਾ ਤੇਜ ਪ੍ਰਤਾਪ ਅ-ਮਨੁਖੀ ਸੀ-(ਨੋਟ) ਇਹ ਨਾਮਧਾਰੀਆਂ ਦੇ ਲਿਖਣ ਤੋਂ ਬਹੁਤ ਚਿਰ ਪਹਿਲਾਂ ਦਾ ਲਿਖਿਆ ਹੋਇਆ ਹੈ, ਸਦਾ ਸੱਚ ੨ ਹੀਹੁੰਦਾ ਹੈ,ਕਹੇ ਭਾਵੇਂ ਕਦੇ ਕੋਈ ਦੇਵੇ। ਤਰਨ ਸਿੰਘ ਰਾਮ ਪੁਰ

ਚੰਗੀ ਤਰਾਂ ਵਿਚਾਰਨ ਦੀ ਲੋੜ ਹੈ ਕਿ ਕਿਰਪਾ ਸਾਗਰ ਦੱਖਨੋਂ ਅਸਵਾਰ ਹੋ ਔਣ ਵਾਲਾ ਕੌਣ ਸੀ, ਜਿਸਦੇ ਅਦਬ ਵਜੋਂ ਐਸੇ ਸੋਹਣੇ ਸਬਦ ਲਿਖੇ ਸੀ। ਉਤੇ ਲਿਖੀ ਦਲੀਲ, ਸੇਵਕਾਂ ਦੇ ਨਿਸਚੇ ਦੇ ਉੱਤਰ ਵਲੋਂ ਜੋ ਸ੍ਰ. ਕਾਹਨ ਸਿੰਘ ਜੀ ਨੇ ਦਿਤੀ ਹੈ। ਅਤੇ ਬਾਬਾ ਸਰੂਪ ਸਿੰਘ ਜੀ ਨੂੰ ਵੱਖੀ ਦਾ ਘਾਓ ਦੇਖ ਜੋ ਨਿਸਚਾ ਹੋਇਆ ਤੇ ਅੰਤ ਸਮੇਂ ਘਾਓ ਜੋ ਸਭ ਸੇਵਕਾਂ ਵੇਖਿਆ ਉਸਦੇ ਵਿਰੁਧ ਜੇ ਝੂਠ ਸੀ ਤਾਂ ਕਿਸੇ ਕਿਉ ਨਾ ਫੁਲਵਾੜੀ ਤੇ ਛਪਦਿਆਂ ਉੱਤਰ ਦਿਤਾ। ਅਰਥ ਇਹ ਨਿਕਲਦਾ ਹੈ ਕਿ ਉੱਤਰ ਹੈ ਹੀ ਨਹੀਂ ਦੇਂਦਾ ਕੋਈ ਕੀ ?

ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਦੇ ਮਿਲਾਪ ਬਾਦ ਜੋਤੀ ਜੋਤ ਸਮਾਇ, ਤੇ ਸਿੰਘ ਸਭਾ ਨੇ ਇਹ ਸਭ ਕੁਝ (ਇਤਿਹਾਸ ਦੇ ਅਣਲਿਖੇ ਪਤ੍ਰੇ) ਜੋ ਤਦੋਂ ਪ੍ਰਗਟ



Sri Satguru Jagjit Singh Ji Elibrary NamdhariElibrary@gmail.com

ਹੋਣੇ ਸੀ, ਜੋ ਹੁਣ ਹੋਏਇਹਨਪਿਛੇ ਪਾ ਦਿਤੇ, ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਦੀ ਤਰਾਂ, ਨਹੀਂ ਤੇ ਜਿਵੇਂ ਗਿਆਨੀ ਗਿਆਨ ਸਿੰਘ ਜੀ ਨੂੰ ੦੩ ਸਾਲ ਦੇਸੰਤਨ ਰਟਨ ਕਰ ਦਸਮ ਜੀ ਦਾ ਦਿਆਲ ਸਿੰਘ ਨੱਥਾ ਸਿੰਘ ਜੀ ਬਾਬੇ ਦੀ ਬੇਰ ਸਿਆਲ ਕੋਟ ਵਾਲਿਆਂ ਦਾ ਤੇ ਗੁਰੂ ਬਾਲਕ ਸਿੰਘ ਜੀ ਦਾ ਮਿਲਾਪ ਵਾਲਾ ਇਤਿਹਾਸ ਲਿਖਿਆ ਗਿਆ ਤਿਵੇਂ ਜੋ ਪਾਠਕ ਪੜ੍ਹਨਗੇ ਆਏ ਕਈ ਕਥਾਂ ਹੋ ਠਭੀ ਮਿਲ ਜਾਂਦੀਆਂ। ਜੈਸੀ ਕਿ ਮੈਂ ਇਕ ਵਾਰਤਾ ਸੁਹਵੇ ਸਾਹਿਬ ਵਾਲੇ ਲਾਲ ਸਿੰਘ ਦੀ ਤੇਇਹ ਵਾਰਤਾਸ੍ਰ.ਮੁਬਾਰਕ ਸਿੰਘ ਜੀ ਤੋਂ ਸੁਣੀ ਹੈ ਜੋ ਇਸਤ੍ਰਾਂ ਹੈ:-

ਸ੍ਰ. ਮੁਬਾਰਕ ਸਿੰਘ ਜੀ ਗੁਜਰ ਵਾਲੀ ਜਿਲਾ ਸਿਆਲ ਕੋਟ ਪਾਸੋਂ ਸੁਣੀ ਹੈ, ਲਿਖਦਾ ਹਾਂ ਜੋ ਹੁਣ ਮਰਸਾ ਤਸੀਲ ਦੇ ਪ੍ਰਤਾਪ ਨਗਰ ਵਿੱਚ ਵਸਦੇ ਹਨ, ਤੇ ਬੰਬਈ ਆਦ ਦੂਰ ਵਡੀਨੌਕਰੀਕਰਨਸਮੇਂ ਸੰਪਸਭਾਦੇਉਪ ਕਾਰਕੁੰਨਾਂਵਿੱਚ ਰਹੇ ਹਨ। ਉਹ ਦਸਦੇ ਹਨ, ਕਿ ਉਹਨਾਂ ਦੇ ਪਿਤਾ ਸ੍ਰ. ਹਰੀ ਸਿੰਘ ਜੀ, (ਸੁਖਾ ਸਿੰਘ ਜੀ) ਗੋਤੇ ਵਾਲਿਆਂ ਕੋਲ ਜਾ, ਜੋ ਗੁਜਰ ਵਾਲੀਓਂ ਨੇੜੇ ਹੀ ਸੀ। ਕਈ ਵਾਰ ਬੜੇ ਪ੍ਰੇਮਨਾਲ ਗੁਰੂ ਗੋਬਿੰਦ ਸਿੰਘ ਜੀ ਦੀਆਂ ਗੁਪਤ ਕਥਾਆਂ ਸੁਣਿਆਂ ਕਰਦੇ ਸੀ। ਏਹਨਾਂ ਦਾ ਆਪੋ ਵਿੱਚ ਬੜਾ ਪ੍ਰੇਮ ਸੀ ਭਾਵੇਂ ਉਮਰ ਦਾ ਬਹੁਤ ਫਰਕ ਸੀ ਆਪੋ ਵਿੱਚ। ਸੁਖਾ ਸਿੰਘ ਜੀ ਕਹਿੰਦੇ ਮੈਂ ਤੇ (ਸੰਤ) ਸੰਤ ਸਿੰਘ ਜੀ ਤੋਂ ਸੁਣ ਗੁਰੂ ਜੀ ਦੀ ਸਰਨੀਂ ਪਟਿਆਲੇ ਜਾਕੇ ਸਣੇ ਪੁਤਰਾਂ ਪਿਆ ਸਾਂ। ਪਰ



Sri Satguru Jagjit Singh Ji Elibrary NamdhariElibrary@gmail.com

ਬਹੁਤ ਸਾਰੇ ਸੇਵਕ ਮੇਰੇ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦੇ ਗੁਪਤ ਚਲਿਤ੍ਰਾਂ ਦੇਅੰਦਰੇ ਅੰਦਰ ਜਾਣੂੰ ਸਨ। ਭਾਵੇਂ ਭੇਤੀਆਂ ਗੁਰੂ ਜੀ ਦਾ ਆਪਣੇ ਵਲੋਂ ਨਾਮ ਦਾ ਸੰਕੇਤ (ਬਾਬਾ ਅਜਾਪਾਲ ਸਿੰਘ ਜੀ ਹੀ ਕੀਤਾ ਹੋਇਆ ਸੀ) ਪਰ ਉਹ ਦਸਮੇਸ ਜੀ ਹੀ ਸਾਬਤ ਹੁੰਦੇ ਰਹਿੰਦੇ ਸੀ, ਕਰਨੀ, ਕਰਤਬਾਂ ਕੁਦਰਤਾਂ ਤੋਂ,ਜੋਹੈਰਾਨ ਕਰ ਦੇਣ ਵਾਲੀਆਂ ਕਈ ਵਾਰ ਹੋਇਆ ਕਰਦੀਆਂ ਸਨ, ਕਈ ਦਿਨ ਕਿਤੇ ਚਲੇ ਜਾਣਾਂ ਕਈ ਸਿੰਘਾਂ ਦਾ ਗੁਰੂ ਜੀ ਪਾਸ ਆਣਾਂ ਤੇਜ ਆ-ਮਨੁਖੀ ਤੇ ਅਗੰਮੀ ਬੋਲੇ, ਤੇ ਅੰਤ ਸਮੇਂ ਵੱਖੀ ਦੇ ਦੇਖੇ ਗਏ ਪੁਰਾਣੇ ਘਾਓ ਨੇ ਤਾਂ ਸਭ ਸੇਵਕਾਂ ਦੇ ਨਿਸ਼ਚੇ ਦ੍ਰਿੜ ਕਰ ਦਿਤੇ ਸੀ,ਕਿ ਸਚੇ ਪਾਤਸ਼ਾਹ ਜੀ ਸੱਚ ਹੀਕਿਹਾ ਕਰਦੇ ਸੀ, ਕਿ ਅਸੀ ਗੁਰੂ ਸਿੰਘ ਹਾਂ। ਭਾਵ ਉਹ ਹਾਂ, ਜੋ ਸਿੰਘ ਨਾਮ ਵਾਲੇ ਗੁਰੂ ਆਖੀ ਦੇ ਸੀ।

ਮੈਂ ਇਹ ਬਚਨ ਸ੍ਰ. ਮੁਬਾਰਕ ਸਿੰਘ ਜੀ ਤੋਂ ਸੁਣੇ ਤੇ ਤਦ ਲਿਖੇ ਹਨ, ਜਦ ਮੈਂ ਇਸ ਪੁਸਤਕ ਜੋਗ ਮਸਾਲਾ ਕਠਾ ਕਰ ਰਿਹਾ ਸਾਂ ਤੇ ਸ੍ਰ. ਜੀ ਤੋਂ ਪੁਛਿਆ ਸੀ, ਕਿ ਗੋਤਾ, ਸਿਆਲ ਕੋਟ ਦੇ ਜਿਲੇ ਵਿੱਚ ਹੈਸੀ ਪਿੰਡ ਤੇ ਉਥੋਂ ਦੇ ਕੋਈ ਭਾਈ ਸੁਖਾ ਸਿੰਘ ਜੀ ਪ੍ਰਸਿਧ ਪੁਰਸ਼ ਹੋਏ ਹਨ, ਤਦ ਉਹਨਾਂ ਮੈਨੂੰ ਦਸਿਆ ਸੀ ਕਿ ਮੇਰੇ ਪਿਤਾ ਸ੍ਰ. ਹਰੀ ਸਿੰਘ ਜੀ ਉਹਨਾਂ ਬਿਰਧਾਂ ਪਾਸੋਂ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਜੋ ਪੰਥ ਪ੍ਰਕਾਸ਼ਤੋਂ ਭੀ ਕਈ ਨ ਮਿਲਦੇ ਸੀ ਸੁਣਨਜਾਇਆ ਕਰਦੇ ਸੀ। ਤੇ ਹੋਰ ਕਈ ਗੁਰੂ ਪ੍ਰੇਮੀ ਉਹਨਾਂ ਪਾਸੋ:



Sri Satguru Jagjit Singh Ji Elibrary NamdhariElibrary@gmail.com

ਜਾ ਗੁਰ ਕੇ ਬਚਨ ਸੁਣਿਆ ਕਰਦੇ ਸੀ। ਪਰ (ਸੰਤ) ਸੰਤ ਸਿੰਘ ਜੀ ਜਿਨਾਂ ਸੁਖਾ ਸਿੰਘ ਜੀ ਨੂੰ ਦੱਸ ਪਾਈ ਸੀ, ਤੇ ਪਟਿਆਲੇ ਦਾ ਪਤਾ ਦਿਤਾ ਸੀ ਉਹਨਾਂ ਦਾ ਦਰਸਨ ਪਿਤਾ ਜੀ ਨੂੰ ਨਹੀਂ ਹੋ ਸਕਿਆ ਸੀ। ਇਹ ਸੂ. ਮੁਬਾਰਕ ਸਿੰਘ ਜੀ ੬੦-੬੫ ਸਾਲ ਦੀ ਉਮਰ ਦੇ ਅਜੇ ਹਨ।

ਮੈਂ ਇਹ ਕਥਾ ਸੁਣ ਜਿੱਥੇ ਖੁਸ਼ੀ ਭੀ ਹੋਇਆ ਕਿ ਇਕ ਹੋਰ ਸਬੂਤ ਇਸੇ ਪੱਖ ਦੀ ਪੁਸ਼ਟੀ ਲਈ ਮਿਲ-ਗਿਆ ਹੈ, ਓਥੇ ਸਿੰਘ ਸਭਾ ਤੇ ਅਫਸੋਸ ਭੀ ਆਇਆ ਹੈ ਕਿ ਜੇ ਉਹ ਗਿਆਨੀ ਗਿਆਨ ਸਿੰਘ ਜੀ ਤੇ ਭਾਈ ਕਾਨ੍ਹ ਸਿੰਘ ਜੀ ਜਿਹੇ ਖੋਜੀਆਂ ਤੇ ਦਬਾ ਨ ਪਾਂਦੀ ਵਾਧੇ ਨ ਕਰਦੀ ਤੇ ਸਗੋਂ ਉਤਸ਼ਾਹ ਇਮਦਾਦ ਦੇਂਦੀ, ਤਾਂ ਬਹੁਤ ਸਾਖੀਆਂ ਨਦੇੜ ਤੋਂ ਪਿਛੋਂ ਦੇ ਜਵਨ ਗੁਰੂ ਜੀ ਦੇ ਦੀਆਂ ਸਿਖ ਪੰਥ ਨੂੰ ਮਿਲ-ਦੀਆਂ। ਇਹ ਅੰਗ੍ਰੇਜ਼ਾਂ ਦੇ ਚਾਟੜੇ ਆਪ ਭੀ ਸਣੇ ਅੰਗ੍ਰੇਜ਼ਾਂ ਦੇ ਗਏ ਤੇ ਆਪਣੇ ਅਨੇਕ ਸਾਥੀਆਂ ਨੂੰ ਅਜੇਹੇ ਕੁਰਾਹੇ ਟੋਰ ਗਏ ਕਿ ਉਹਨਾਂ ਦਾ ਮੂੰਹ ਮੁੜਨਾਂ ਮੁਸ਼ਕਲ ਹੋ ਗਿਆ ਹੋਇਆ ਹੈ। ਕਈ ਲਾਜਾਂ ਵਿੱਚ, ਕਈ ਕਾਜਾਂ ਵਿੱਚ ਫਸੇ ਸਚ ਮੰਨ ਭੀ-ਕਿ "ਸਦ ਪੀੜੀ ਗੁਰੂ ਚਲੰਦੀ" ਵਾਕ ਸਚ ਹੈ। ਆਖਦ ਹਨ, ਕੀ ਕਰੀਏ ਹੁਣ ਚੁਕੀ ਪੰਡ ਲੋਕ ਲਾਜ ਦੀ ਸੁਟੀ ਨਹੀਂ ਜਾਂਦੀ। ਗੁਰੂ ਕਿਰਪਾ ਕਰੇ ਤੇ ਨਾਮਧਾਰੀ ਪੜ੍ਹੇ ਲਿਖੇ, ਜੈਸਾ ਸੰਤ ਨਿਧਾਨ ਸਿੰਘ ਜੀ 'ਆਲਿਮ' ਤੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਜੋ ਤ੍ਰੁੰ ਖੁਲਕੇ ਲਿਖਤੀ ਪ੍ਰਚਾਰ ਪਿਆਰ ਭਰਵਾਂ ਕਰਨ ਕਿ ਭੁਲੇ ਭਰਾਵਾਂ ਨੂੰ ਆਪੇ



Sri Satguru Jagjit Singh Ji Elibrary NamdhariElibrary@gmail.com

ਉਹਨਾਂ ਪਾਸ ਆਉਂਣ ਦੀ ਪ੍ਰੇਰਨ ਪਈ ਹੋਵੇ ਤੇ ਉਹ ਆਕੇ ਆਖਣ ਕਿ ਸਾਨੂੰ ਭੀ ਉਹ ਸਿਖਿਆ ਦਿਓ ਜੋ ਤੁਹਾਨੂੰ ਮਿਲੀ ਹੈ। ਤਰਨ ਸਿੰਘ ਰਾਮ ਪੁਰ

ਹੋਰ ਪੂਰਨ ਪੁਰਖਾਂ ਦੇ ਪਤਾ ਹੋਣ ਦੇ ਸਬੂਤ ਲਈ ਵੇਖੋ, ਮਾਈ ਸੇਵਾਂ ਨੂੰ ਬਾਬਾ ਜੀ ਦਾ ਪਤਾ ਦੇਣਾਂ। ਇਕ ਬਹੰਗਮ ਸੰਤ ਮਹਾਂ ਪੁਰਖ ਗੁਰਮੁਖ ਪਿਆਰੇ, ਭਾਈ ਫੂਲਾ ਸਿੰਘ ਜੀ ਨੇ, ਤੇ ਸੁਖਾ ਸਿੰਘ ਜੀ ਗੋਤੇ ਵਾਲੇ ਨੂੰ ਸੰਤ ਸਿੰਘ ਜੀ ਨੇ ਪ੍ਰਮੇਸਰ ਪ੍ਰਾਪਤੀ ਲਈ ਪਟਿਆਲੇ ਸ਼ਹਿਰ ਦੇ ਬਾਬਾ ਜੀ ਜੀ ਦਾ ਪਤਾ ਦੇਣਾਂ, ਤੇ ਪੰਜਾਬ ਸਿੰਘ ਜੀ ਤਾਜੋ ਵਾਲਿਆਂ ਦੀ ਸੁਖ ਅਨੰਦ ਬਾਬਾ ਜੀ ਪੁਛ ਭੇਜਨੀ ਸਰੂਪ ਸਿੰਘ ਜੀ ਹਥੀਂ, ਤੇ ਉਹਨਾਂ ਨੂੰ ਆਪਣੀ ਸੁਖ ਅਨੰਦ ਦੱਸ ਭੇਜਨੀ। ਲਿਖਤੀ ਪੋਥੀ ਚੋਂ। (ਲੇਖਕ)

## (ਵਿਚਾਰ)

ਭਾਵੇਂ ਸਾਰੀ ਹਸਤ ਲਿਖ ਪੋਥੀ ਦੇ ਪਤਰੇ ਪਤਰੇ ਤੋਂ ਪ੍ਰਗਟ ਹੁੰਦਾ ਹੈ ਕਿ ਬਾਬਾ ਜੀ ਨਾਮ ਵਾਲੇ ਗੁਰੂ ਜੀ ਹੀ ਸਨ।ਪਰ ਕੁਝ ਸਾਖੀਆਂ ਤਾਂ ੩੦ ਨੰਬਰ ਤੋਂ ਲੈ ਉੱਕਾ ਹੀ ਭੁਲੇਖਾ ਨਹੀਂ ਰਹਿਣਦੇਂ ਦੀਆਂ ਜੋ ਓਹੋ ਜਖਮਖੁਲ੍ਹ ਜਾਣ ਤੋਂ ਬਾਦ ਦੀਆਂ ਹਨ ਜੋਤੀ ਜੋਤਿ ਸਮੌਂਣ ਤੱਕ। ਤੇ ਸੇਵਕਾਂ ਜੋਗ ਬਚਨ ਕੀਤੇ ਹਨ। ਖੀਸਾ ਗੁਰੂ ਸਿੰਘ ਜੀ ਦਾ ਹੈ, ਹੱਥ ਥੋੜਾ। ਅੱਜ ਗੁਰੂ ਸਿੰਘ ਜੀ ਦੀ ਤਿਆਰੀ ਹੈ। ਅੱਜ ਸਾਡੀ ਤਿਆਰੀ ਹੈ। ਆਦ ਜੋ ਨਿਜ ਸੇਵਕ ਬਾਬਾ ਸਰੂਪ ਸਿੰਘ



Sri Satguru Jagjit Singh Ji Elibrary NamdhariElibrary@gmail.com

ਜੀ ਨਾਲ ਗੁਰੂ ਜੀ ਬਚਨ ਕੀਤੇ ਹਨ। ਉਹ ਸਭ ਸੋਚਾਂ ਭੁਲੇਖੇ ਤੇ ਸੰਕੇਤ ਕੀਤੇ ਬੋਲੇ ਤੇ ਨਾਮ ਤੋਂ ਪੜਦਾ ਹੀ ਉਕਾ ਚੁਕ ਦੇਂਦੇ ਹਨ ਸਭ ਸਿਆਣੇ ਨਿਅਣੇ ਲਈ। ਇਸ ਲਈ ਸਭ ਗੱਝੜੇ ਆਤੇ ਧੰਨਗੁਰੂ ਗੋਬਿੰਦ ਸਿੰਘਜੀ ਆਪਨੇ ਅਰੰਭੇ ਕੰਮ ਤੁਰਕ ਰਾਜ ਦੀ ਜੜ੍ਹ ਪੁਟਨੀ ਤੇ ਗੁਰ ਨਾਨਕ ਵਾਲੀ ਗੁਰਤਾ—"ਸਦ ਪੀੜੀ ਗੁਰੂ ਚਲੰਦੀ" (ਵਾਲਾ ਵਾਕ ਸਫਲਾ ਕਰ) ਹੀ ਪੰਜ ਭੂਤਕ ਦੇਹ ਨੂੰ ਨਾਂ ਨਾਂ ਗੁਰ ਅੰਮ੍ਰਿਤ ਭਿੰਨੀ ਦੇਹੁਰੀਚੋਂ ਅੰਮ੍ਰਿਤ ਅੰਤਤੱਕ ਬੁਰਕਦੇ ਬੁਰਕਾ ਤਿਆਗ ਗਏ।

ਹੁਣ ਮੈਂ ਵੈਦ ਇੰਦਰ ਸਿੰਘ ਜੀ, ਗਗੋ ਮਾਹਲ, ਤਹਿ· ਲੀਲ ਅਜਨਾਲ' ਜਿਲਾ ਅੰਮ੍ਰਿਤਸਰ ਜੋ—"ਨਾਮ ਕੇ ਧਾਰੇ ਸਗਲੇ ਜੰਤ" ਵਾਕ ਅਨੁਸਾਰ ਤਾਂ ਨਾਮਧਾਰੀ ਹਨ। ਪਰ ਕੂਕਾ ਕਾਰ ਦੇ ਕਾਇਲ ਨਹੀਂ ਪਾਠਕਾਂ ਨੂੰ ਉਹਨਾਂਦੇ ਲਿਤੇ ਸ੍ਰੀ ਗੁਰੁ ਗੋਬਿੰਦਸਿੰਘਜੀ ਦੇਜੀਵਨ ਵਿਚੋਂ ਸਾਰ ਦਸਦਾਹਾਂ, ਇਸੇ ਪੱਖ ਦੀ ਪੁਸ਼ਟੀ ਲਈ।

ਅਲੋਪਹੋਣਾਵੇਦ ਜੀ ਲਿਖਦੇ ਹਨ ੧੯੮ ਪੰਨੇ ਤੇ ਕਾਂਡ-੨੪ ਵਿੱਚਗੁਰੂ ਜੀ ਦੇ ਸਮਾਜਾਣ ਬਾਰੇ ਲਿਖਦੇ ਹਨਕਿ ਦਇਆ ਸਿੰਘ ਧਰਮ ਸਿੰਘ ਆਦਿਕ ਆਗੂ ਸਿਖਾਂ ਨੇ-ਬਾਕੀ ਸਿਖਾਂ ਨੂੰ ਭੁਲੇਖੇ ਵਿੱਚ ਪਾਈ ਰਖਿਆ। ਨਹੀਂ ਤਾਂ ਸਿਖ ਗੁਰੂ ਜੀ ਦੀ ਜਰੂਰ ਢੂੰਢ ਕਰਦੇ। ਅਤੇ ਭੁਲੇਖੇ ਵਿੱਚ ਇਸ ਲਈ ਪਾਇਆ। ਇਹ ਜੋ ਕੌਤਕ ਨਦੇੜ ਗੁਰੂ ਜੀ (ਨਰ ਨਾਟਕੀ) ਕੀਤਾ ਸੀ ਉਹਨਾਂ ਦੀ ਸਲਾਹ ਨਾਲ ਕੀਤਾ ਸੀ ਰਜਾਨੀਤੀ



Sri Satguru Jagjit Singh Ji Elibrary NamdhariElibrary@gmail.com

ਦੇ ਪੱਖੋਂ ।
ਤੇ ਆਪਣੇ ਵਲੋਂ ੧੪ ਸ਼ੰਕੇ ਪ੍ਰਸ਼ਨ ਲਿਖ ਉਤ੍ਰ ਇਹਲਿਖਦੇ ਹਨ। ਹਾਲਾਂ ਤਕ ਕੋਈ ਸਾਬਤ ਨਹੀਂ ਕਰ ਸਕਿਆ ਕਿ ਫਲਾਣੀ ਬੀੜ ਨਦੇੜ ਗੁਰੂ ਜੀ ਪਾਸ ਮੌਜੂਦ ਸੀ ਤੇ ਉਹਨੂੰ ਗੁਰਿਆਈ ਬਖਸ਼ੀ । ਤਾਂਕਿ ਉਸ ਬੀੜ ਦਾ ਹੋਰਨਾਂ ਬੀੜਾਂ ਨਾਲੋਂ ਜਿਆਦਾ ਸਤਿਕਾਰ ਕੀਤਾ ਜਾਏ। ਇਸ ਲਈ ਦੋਹਾਂ ਰਾਵਾਂ ਤੋਂ ਸਾਬਤ ਹੁੰਦਾ ਹੈ, ਕਿ ਨ ਹੀ ਗੁਰੂ ਜੀ ਸਮਾਏ ਸਨ ਤੇ ਨ ਹੀ ਗੁਰੂ ਜੀ ਪਾਸ ਕੋਈ ਬੀੜ ਸੀ ਤੇ ਨ ਹੀ ਮਹਾਰਾਜ ਨੇ ਗੁਰਿਆਈ ਬਖਸ਼ੀ।

੨੫ ਕਾਂਡ ਵਿਚ ਵੈਦ ਜੀ ਲਿਖਦੇ ਹਨ, ੧੭੬ ਪੰਨੇ ਤਲੇ।

ਸੂਹਿਆਂ ਬਹਾਦਰ ਸ਼ਾਹ ਨੂੰ ਇਹ ਖਬਰ ਦਿਤੀ ਕਿ ਗੁਰੂ ਜੀ ਸਮਾਏ ਨਹੀਂ ਜਿੰਦਾ ਹਨ। ਸਗੋਂ ਪੂਨੇ ਸਤਾਰੇ ਦੇ ਕਿਲੇ ਵਿਚੋਂ ਹਕੂਮਤ ਦੇ ਬਾਗੀ, ਬਾਲਾ ਰਾਏ ਰੁਸਤਮ ਰਾਇ ਨੂੰ ਲਿਜਾਕੇ ਬਲਦੀ ਤੇ ਤੇਲ ਪਾ ਗਏ ਹਨ ਅਤੇ ਸਿੰਘਾਂ ਨੂੰ ਗੁਪਤ ਹੁਕਮਨਾਮੇ ਭੇਜ ਰਹੇ ਹਨ ਕਿ ਬੰਦੇ ਦੀ ਕਮਾਨ ਹੇਠਾਂ ਕਠੇ ਹੋਕੇ ਹਕੂਮਤ ਦਾ ਨਾਸ ਕਰੋ। ਹੁਕਮਨਾਮੇ ਮਿਲਨ ਤੇ ਸਿੰਘ ਸੈਂਕੜਿਆਂ ਦੀ ਗਿਣਤੀਵਿਚ ਬੰਦੇ ਨਾਲਮਿਲ ਰਹੇ ਹਨ।ਅਗੇ ਜਾਕੇਲਿਖਦੇ ਹਨ ਕਿ ਜਿੰਨੀਆਂ ਵੀ ਫਤਹਾਂ ਸਿਖਾਂ ਨੂੰ ਹਾਸਲ ਹੋਈਆਂ ਹਨ, ਇਸ ਵਿਚ ਗੁਰੂ ਜੀ ਦਾ ਹੱਥ ਸੀ। ਇਹ ਵੈਦ ਜੀ ਦਾ ਲਿਖਨਾਂ ਗਿਆਨੀ ਗਿਆਨ ਸਿੰਘ ਜੀ ਦੇ



Sri Satguru Jagjit Singh Ji Elibrary NamdhariElibrary@gmail.com

ਨੱਥਾ ਸਿੰਘ ਦਿਆਲ ਸਿੰਘ, ਬਾਬੇ ਦੀ ਬੇਰ ਸਿਆਲ ਕੋਟ ਵਾਲਿਆਂ ਦੀ ਜਿਤ ਤੇ ਜੰਗ ਦੇ ਲਿਖੇ ਪ੍ਰਸੰਗ ਦਸਮੇਸ਼ ਜੀ ਦੇ ਪ੍ਰਗਟ ਦਰਸਨ ਦੇਣ ਦੀ ਪੁਸ਼ਟੀ ਕਰਦਾ ਹੈ।

੧੮੧ ਪੰਨੇ ਕਾਂਡ ੨੬ ਨੀਤੀ ਨਿਪੁੰਨ ਗੁਰੂ ਜੀ ਦੇ ਸਿਰਤਲੇ ਵੈਦ ਜੀ ਲਿਖਦੇ ਹਨ, ਬਹੁਤ ਸਿਖਾਂ ਦਾ ਵੀਚਾਰ ਹੈ, ਗੁਰੂ ਜੀ ਕਿਵੇਂ ਗੁਪਤ ਰਹਿ ਸਕਦੇ ਸਨ। ਫਿਰ ਉਸ ਸਮੇਂ ਜਦ ਕਿ ਖਾਲਸਾ ਪੰਥ ਘੋਰ ਭਿਆਨਕ ਜਿੰਦਗੀ ਮੌਤ ਦੀ ਲੜਾਈ ਲੜ ਰਿਹਾ ਹੋਵੇ ਤੇ ਸਗੋਂ ਇਕ ਦੋ ਸਾਲ ਨਹੀ ਸਦੀ ਭਰ ਵਧ। ਮੁਗਲਰਾਜ ਵਿਚ ਨ ਸਹੀ ਸਿਖ ਰਾਜ ਵਿਚ ਪਰਗਟ ਹੋ ਜਾਂਦੇ।

ਉਤਰ ਦੇਂਦੇ ਵੈਦ ਜੀ ਲਿਖਦੇ ਹਨ, ਇਸ ਪ੍ਰਸ਼ਨ ਬਾਰੇ ਮੇਰੇ ਵਿਚਾਰ ਇਉਂ ਹਨ। ਜਿਵੇਂ ਧਰਮ ਯੁਧ ਵਿਚ ਆਪਣੇ ਨਿਜੀ ਕੰਮ ਨੂੰ ਮੁਖ ਰਖ ਮੌਤ ਤੋਂ ਡਰਕੇ ਲੁਕ ਜਾਣਾਂ ਕਾਇਰਤਾ ਹੈ, ਧਰਮ ਦੇ ਵਿਰੁਧ ਹੈ। ਤਿਵੇਂ ਇਸਦੇ ਉਲਟ ਧਰਮ ਜੁਧ ਵਿਚ ਦੇਸ ਦੀ ਭਲਾਈ ਨੂੰ ਮੁਖ ਰਖਦਿਆਂ ਹੋਇਆਂ ਆਪਣੇ ਆਪਨੂੰ ਘੇਰੇ ਵਿਚੋਂ ਬਚਾਕੇ ਨਿਕਲ ਜਾਣਾਂ, ਛਪਾ ਲੈਣਾਂ ਧਰਮ ਦੇ ਵਿਰੁਧ ਨਹੀਂ, ਸਗੋਂ ਧਰਮ ਨੀਤੀ ਤੇ ਸਿਆਣਪ ਹੈ। ਪਾਂਡਵਾਂ ਦੀ ਤਾਕਤ ਨਾਲੋਂ ਕੌਰਵਾਂ ਦੀ ਤਾਕਤ ਕਈ ਗੁਣਾਂ ਵਧੀਕ ਸੀ, ਜੇ ਸ੍ਰੀ ਕ੍ਰਿਸ਼ਨ ਜੀ ਕੈਰਵਾਂ ਨਾਲ ਇਸਤਰਾਂ ਨ ਕਰਦੇ ਤਾਂ ਪਾਂਡਵਾਂ ਦੀ ਕੀਹਸਤੀ ਸੀ, ਕੌਰਵਾਂ ਨੂੰ ਜਿਤ



Sri Satguru Jagjit Singh Ji Elibrary NamdhariElibrary@gmail.com

ਲੈਂਦੇ । ਸੋ ਉਪਰ ਲਿਖੇ ਉਸ ਮਾਨੁਖ ਲਈ ਗੁਪਤ ਰਹਿਕੇ ਕੰਮ ਕਰਨਾਂ ਕਾਇਰਤਾ ਨਹੀਂ । ਜਿਸਨੇ ਕਰੋੜਾਂ ਜੀਆਂ ਦੀ ਕਿਸਮਤ ਬਣਾਉਣੀ ਹੋਵੇ, ਜਿਸਦੀ ਮਸਾਲ ਸਾਹਮਣੇ ਹੈ।

(ਜਿਵੇਂ ਨੇਤਾ ਜੀ ਸੁਬਾਸ਼ ਚੰਦਰ ਜੀ ਬੋਸ ਤੇ ਸ੍ਰ: ਭਗਤ ਸਿੰਘ ਜੀ ਤੇ ਓਹਨਾਂ ਦੇ ਅਨੇਕ ਸਾਥੀਆਂ ਸ੍ਰ ਕਰਤਾਰ ਸਿੰਘ ਜੀ ਸਰਾਭਾ ਤੇ ਸ੍ਰਦਾਰ ਊਧਮ ਸਿੰਘ ਜੀ ਸੁਨਾਮ ਵਾਲਿਆਂ ਨੇ ਕੀਤਾ ਇਹ ਧਰਮ ਹੈ ਪਰਮ ਧਰਮ ਹੈ:—ਲੇਖਕ)

ਚਮਕੌਰ ਦੀ ਗੜੀ ਵਿਚੋਂ ਗੁਰੂ ਜੀ ਜੋ ਸਿਖਾਂ ਦੀ ਅਰਜ । ਮਰਦਾਂ ਦੇ ਕਈ ਹੱਥ ਹੁੰਦੇ ਹਨ, ਜੇਹੜਾ ਚਲੇ ਚਲਾ ਲੈਣ ਚਾਹੀਦਾ ਏ, ਮੰਨ ਨਿਕਲੇ। ਜੇ ਨ ਲਿਕਲਦੇ ਸ਼ਹੀਦ ਹੋ ਜਾਂਦੇ ਤਾਂ ਮੁਗਲਰਾਜ ਦਾ ਤਖਤਾ ਕਿਵੇਂ ਉਲਟਦਾ, ਸੋ ਦੇਸ ਭਲੇ ਲਈ ਖਤਰੇ ਵਿਚੋਂ ਬਚਾ ਕਰਨਾਂ । ਆਪਨੂੰ ਛਪਾ ਲੈਣਾਂ, ਕਾਇਰਤਾ ਤੇ ਅਧਰਮ ਨਹੀਂ ਸਗੋਂ ਧਰਮ ਹੈ ਬਹਾਦਰੀ ਹੈ ਸਿਆਣਪ ਹੈ।

੧੮੩ ਪੰਨੇ ਤੇ ਵੈਦ ਜੀ ਲਿਖਦੇ ਹਨ, ਗੁਰੂ ਜੀ ਨੇ ਸਰਬੰਸ ਦਾਨ ਕਰਨ ਪਿਛੋਂ ਭੀ ਹਠ ਨਹੀਂ ਹਾਰਿਆ ਤੇ ਪ੍ਰੋਗ੍ਰਾਮ ਨੂੰ ਜਾਰੀ ਰਖਿਆ । ਫਿਰ ਇਸ ਢੰਗ ਨਾਲ ਕਿ ਹਕੂਮਤ ਤੇ ਲੋਕਾਂ ਦੇ ਦਿਲ ਵਿਚ ਆਪਣੇ ਸਮਾ ਜਾਣਦਾ ਨਕਸ਼ਾ ਬੈਠਾ ਕੇ ਆਪ ਗੁਪਤ ਹੋ ਗਏ। ਉਹਨਾਂ ਦੀ ਗੁਪਤ ਨੀਤੀ ਨੇ ਸਤ ਸੌ ਸਾਲ ਦੀ ਚਲੀ ਆ



Sri Satguru Jagjit Singh Ji Elibrary NamdhariElibrary@gmail.com

ਰਹੀ ਜਾਬਰ ਮੁਗਲੀਆਂ ਹਕੂਮਤ ਦਾ ਚੂਰ ਚੂਰਕਰ ਦਿਤਾ।

ਸਿਖ ਰਾਜ ਵਿਚ ਨ ਪ੍ਰਗਟ ਹੋਣ ਦੇ ਉਤਰ ਵਿਚ ਲਿਖਦੇ ਹਨ, ਇਹ ਇਕ ਗੁੰਝਲਦਾਰ ਬੁਝਾਰਤ ਏ ਮਾਨੁਖ ਦੀ ਕੀ ਹਸਤੀ ਹੈ ਉਹਨਾਂ ਦੀ ਲੀਲ੍ਹਾ ਲਖ ਸਕੇ। ਜਦ ਕਿ ਉਹਨਾਂ ਇਰਾਦਾ ਕੀਤਾ ਸੀ ਕਿ ਅਸਾਂ ਗੁਪਤ ਰਹੇ ਜਗਤ ਤਮਾਸ਼ਾ ਦੇਖਣਾਂ ਹੈ, ਪਰ ਫੇਰ ਵੀ ਮੈਂ ਤੁਛ ਵਿਚਾਰ ਲਿਖਦਾ ਹਾਂ।

ਗੁਰੂ ਜੀ ਦੇ ਹੁਕਮਾਂ ਤੇ ਖਾਲਸਾ ਤੁਰਿਆ ਜਾਂਦਾ ਸੀ, ਪਰਗਟ ਹੋ ਜਾਂਦੇ ਤਾਂ ਖਾਲਸਾ ਸਭ ਆਪਣੇ ਸਿਰ ਲਈਆਂ ਜੁੰਮੇਵਾਰੀਆਂ ਸੁਟ ਅਵੇਸਲਾ ਹੋ ਜਾਂਦਾ ਤੇ ਜਗਤ ਦੇ ਲੀਡਰਾਂ ਵਾਂਗੂੰ ਗੁਰੂ ਜੀ ਨਿਸਕਾਮ ਉਪਕਾਰੀ ਭੀ ਨ ਜਾਪਦੇ। ਤੇ ਆਪਣੀ ਪ੍ਰਭਤਾ ਸੁਨਣੇ ਵਾਲੇ ਗੁਮਾਨੀ ਜਾਪਦੇ ਤੇ ਗੁਪਤ ਰਹੇ ਜਗਤ ਤਮਾਸ਼ਾ ਦੇਖਣ ਵਾਲੀ ਨੀਤੀ ਨ ਰਹਿੰਦੀ।

ਜੇ ਕੋਈ ਪੂਛੇ ਗੁਪਤ ਰਹੇ ਗੁਰੂ ਜੀ ਕੀ ਕੀ ਉਹ ਕੰਮ ਕੀਤੇ ਉਹ ਵਿਸਥਾਰ ਕਰਨਾਂ ਕਠਨ ਹੈ। ਉਹਨਾਂ ਦੀ ਉਹ ਜਾਨਦੇ ਸਨ ਪਰ ਫੇਰ ਭੀ ਜੋ ਵਿਦਵਾਨ ਲੇਖਕਾਂ ਨੇ ਉਹਨਾਂ ਦੇ ਗੁਪਤ ਕਾਰਨਾਮੇ ਲਿਖੇ ਹਨ ਪ੍ਰਸਿਧ ਹਨ। ਕਾਹਨ ਸਿੰਘ ਜੀ ਨਾਭਾ ਤੇ ਗਿਆਨੀ ਗਿਆਨ ਸਿੰਘ ਜੀ, ਮਹੰਤ ਸੁਮੇਰ ਸਿੰਘ ਜੀ ਦੀਆਂ ਲਿਖਤਾਂ ਵਿਚ ਪ੍ਰਸਿਧ ਹਨ।

(ਪਾਠਕ ਪੂਰੇ ਵੇਰਵੇ ਲਈ ਇਹ ਪੁਸਤਕ ਵੈਦ ਜੀ



Sri Satguru Jagjit Singh Ji Elibrary NamdhariElibrary@gmail.com

ਦੀ ੧੬੨ ਪੰਨੇ ਤੋਂ ੧੬੪ ਤਕ ਪੜਨ।—ਲੇਖਕ)

ਜੋ ਏਜ ਕਰਨ ਤੇ ਬਿਰਧਾਂ ਦੀ ਜਬਾਨੀ ਭਾਦਰਾ ਦੇ ਰਾਜਪੂਤ ਤੇ ਬਾਲਾ ਰਾਇ ਰੁਸਤਮ ਰਾਇ ਬਾਬਤ ਮਿਲਿਆ ਹੈ। ਉਹ ਇਸ ਤਰ੍ਹਾਂ ਦੀ ਵਾਰਤਾ ਹੈ, ਜੋ ਹਸਤ ਲਿਖਤ ਪੋਥੀ ਸੁਹੇਵਾ ਸਾਹਿਬ ਚੋਂ ਭੀ ਕੁਝ ਪੜਿਆ ਹੈ।

ਰਿਆਸਤ ਬੀਕਾਨੇਰ ਜਿਲ੍ਹਾ ਚੂਰੂ ਤਾਰਾ ਨਗਰ ਤਸੀਲ............ਦੇ ਨਗਰ ਸਾਹਾ ਜਿਸਨੂੰ ਸਰਕਾਰੀ ਕਾਗਜਾਂ ਚਿ ਸੁਹਾਵਾ ਸਾਹਿਬ ਤੇ ਗੁਰੂ ਘਰ ਦੇ ਗਰੰਥਾਂ ਚਿ ਸੁਹੇਵਾ ਸਾਹਿਬ ਲਿਖਿਆ ਹੋਇਆ ਵੇਖਣ ਚਿ ਔਂਦਾ ਹੈ।

ਸਾਹੇ ਦੇ ਦੌਲਤ ਰਾਮ ਕਾਂਦਲ ਜਾਤ ਦੇ ਰਾਜਪੂਤ ਨੂੰ ਬੀਕਾਨੇਰ ਦੇ ਰਾਜੇਕਰਨਸਿੰਘ ਨੇ ਕਿਸੇਕਾਰਨੋਂ ਉਸਦਾ ਸਭ ਮਾਲ ਅਸਬਾਬ ਖੋਹ ਨਗਰ ਚੋਂ ਕਢ ਦਿਤਾ।

ਦੌਲਤ ਰਾਮ ਸਰਸੇ ਤੇ ਬਠਿੰਡੇ ਦੇ ਵਿਚਾਲੇ (ਗੁੜੇ) ਪਿੰਡ ਚਿ ਆ ਰਿਹਾ, ਕੁਝ ਚਿਰ ਰਹਿਣ ਬਾਦ ਉਸ ਸੁਣਿਆ ਕਿ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਦਮਦਮੇ ਆਏ ਹੋਏ ਹਨ ਤੇ ਗਰੀਬਾਂ ਦੁਖੀਆਂ ਦੀਆਂ ਅਰਜ਼ਾਂ ਸੁਣਦੇ ਹਨ ਤੇ ਹਰਤਰਾਂ ਦੀ ਮਦਦ ਸਹਾਇਤਾ ਕਰਦੇ ਹਨ।

ਦੌਲਤ ਰਾਮ ਤਲਵੰਡੀ ਜਾ ਗੁਰੂ ਜੀ ਦੀ ਚਰਨੀਂ ਲਗ ਹੱਥ ਜੋੜ ਆਪਣੀ ਦੁਖ ਭਰੀ ਵਿਰਥਾ ਸੁਣਾਈ ਤੇ ਅਰਜ ਕੀਤੀ ਮੈਨੂੰ ਰਾਜੇ ਕਰਨ ਸਿੰਘ ਤੋਂ ਨਿਰਭੈ ਕਰੋ



Sri Satguru Jagjit Singh Ji Elibrary NamdhariElibrary@gmail.com

ਮੇਰਾ ਮਾਲ ਅਸਬਾਬ ਇਜਤ ਇਕਬਾਲ ਗਿਆ ਵਾਪਸ ਲੈ ਦੇਵੋ। ਗੁਰੂ ਗੋਬਿੰਦ ਸਿੰਘ ਗ੍ਰੀਬ ਨਿਵਾਜ ਜੀ ਬਚਨ ਕੀਤਾ, ਤੂੰ ਬੇਫਿਕਰ ਹੋਕੇ ਆਪਣੇ ਨਗਰ ਜਾ ਵੱਸ ਤੈਨੂੰ ਕੋਈ ਕੁਝ ਨਹੀਂ ਕਵੇਗਾ। ਅਸੀਂ ਭੀ ਥੋੜੇ ਅਰਸੇ ਨੂੰ ਤੇਰੇ ਨਗਰ ਆਵਾਂਗੇ।

ਦੌਲਤ ਰਾਮ ਸੁਹੇਵੇ ਸਾਹਿਬ ਸਾਹੇ ਆਪਣੇ ਪਿੰਡ ਆਪਣੇ ਪਰਵਾਰ ਸਣੇ ਆ ਗਿਆ ਤੇ ਰਾਜੇ ਕਰਨ ਸਿੰਘ ਨੂੰ ਗੁਰੂ ਜੀ ਤੇ ਦੌਲਤ ਰਾਮ ਦੇ ਮਿਲਾਪ ਦਾ ਪਤਾ ਲਗ ਗਿਆ ਉਸਦੇ ਅਸਰ ਕਰ ਉਸ ਦੌਲਤ ਰਾਮ ਨੂੰ ਕੁਝ ਨ ਕਿਹਾ।

ਗੁਰੂ ਸਾਹਿਬ ਤਲਵੰਡੀ ਦਮਦਮਿਓਂ ਨੌਂ ਮਹੀਨੇ ਨੌਂ ਦਿਨ ਰਹੇ ਕੇਵਲ, ਬੰਡੇ, ਸਰਸੇ, ਮਾਧੋ ਸਿੰਘਆਣੇ, ਨੌਹਰ, ਸੂਰ ਪੁਰੇ ਰਾਹੀਂ ਰਾਤ ਦੋਪਹਿਰੇ ਡੇਰੇ ਕੌਤਕ ਕਰਦੇ ਦੌਲਤ ਰਾਮ ਦੇ ਪਿੰਡ (ਸਾਹੇ) ਜਾ ਦਰਸਨ ਦਿਤੇ। ਦੌਲਤ ਰਾਮ ਸਨੇ ਆਪਣੇ ਚੌਂਹ ਪੁਤਰਾਂ ਆ ਚਰਨੀਂ ਲਗਾ ਤੇ ਬੜੀ ਖੁਸ਼ੀ ਨਾਲ ਚਾਈਂ ਚਾਈਂ ਸੇਵਾ ਚਿ ਲਗ ਸੇਵਾ ਦੀ ਸਭ ਸਮਗ੍ਰੀ ਹਾਜਰ ਕੀਤੀ।

ਗੁਰੂ ਜੀ ਦੌਲਤ ਰਾਮ ਨੂੰ ਪੁਛਿਆ ਤੇਰੇ ਕਿਨੇ ਪੁਤਰ ਹਨ। ਦੌਲਤ ਰਾਮ ਕਿਹਾ ਪੰਜ ਹਨ, ਤਾਂ ਗੁਰੂ ਜੀ ਕਿਹਾ ਉਹ ਪੰਜਵਾਂ ਕਿਥੇ ਹੈ। ਦੋਲਤ ਰਾਮ ਕਿਹਾ ਉਹ ਬੌਲਾ ਰਾਹੀ ਹੈ। ਭਾਵ, ਬਰਲੀ ਮਤ ਵਾਲਾ ਰਾਹੀਂ ਰੁਲਦਾ ਰੈਂਦਾ ਹੈ। ਗੁਰੂ ਜੀ ਕਿ ਕਿਹਾ ਉਸਨੂੰ ਲਿਆਓ ਦੇਖੀਏ,



Sri Satguru Jagjit Singh Ji Elibrary NamdhariElibrary@gmail.com

ਦੌਲਤ ਰਾਮ ਕਿਤੋਂ ਭਾਲ ਲਿਆ ਹਾਜਰ ਕੀਤਾ। ਗੁਰੂ ਸਾਹਿਬ ਦੇਖਦੇ ਸਾਰ ਕਿਹਾ ਇਹ ਬੌਲਾ ਰਾਹੀ ਨਹੀਂ ਇਹ ਤਾਂ ਬਾਲਾ ਰਾਈ ਹੈ। ਤੁਸਾਂ ਇਸਦਾ ਨਾਮ ਕੀ ਰਖਿਆ ਹੋਇਆ ਹੈ ਜਨਮ ਤੋਂ। ਦੌਲਤ ਰਾਮ ਕਿਹਾ ਬੂਲਾ ਆਖਦੇ ਹਾਂ। ਤਾਂ ਗੁਰੂ ਜੀ ਕਿਹਾ ਬੂਲਾ ਨਹੀਂ ਗੁਰੂਕਾ ਬਾਲ ਲਾਲ ਹੈ, ਇਸਨੂੰ ਲਾਲ ਸਿੰਘ ਕਿਹਾ ਕਰੋ। ਇਹ ਇਕ ਪ੍ਰਗਨੇ ਦੇਸ ਦਾ ਰਾਜਾ ਹੋਵੇਗਾ ਗੁਰੂ ਜੀ ਉਸਨੂੰ ਸਿੰਘ ਸਜਾਇਆ ਤੇ ਕਿਹਾ ਜਦ ਤੈਨੂੰ ਭੀੜ ਪਵੇ ਤੇਰੇ ਯਾਦ ਕਰਨ ਤੇ ਗੁਰੂ ਤੇਰੀ ਮਦਦ ਕਰੇਗਾ।

ਜਦ ਗੁਰੂ ਜੀ ਟੁਰਨ ਲਗੇ, ਤਾਂ ਦੌਲਤ ਰਾਮ ਤੇ ਲਾਲ ਸਿੰਘ ਨੇ ਖੇਸਾਸਿੰਘਗੁਰੂ ਜੀ ਦੀ ਭੇਟਾ ਕੀਤਾ ਜਿਸਨੂੰ ਦੇਖ ਗੁਰੂ ਜੀ ਬਚਨ ਕੀਤਾ। ਜਿਨੋਂ ਕਾ ਖੇਸ ਉਨਹੀ ਕਾ ਦੇਸ। ਗੁਰੂ ਜੀ (ਸਾਹੇ) ਸੁਹੇਵੇ ਸਾਹਿਬ ਤੋਂ ਦਖਨ ਨੂੰ ਪਧਾਰੇ। ਕਈ ਅਦਭੁਤ ਕੌਤਕ ਤੇ ਭਵਿਖਤ ਵਾਕ ਕੀਤੇ। ਕਈ ਥਾਈਂ ਗੁਰਦਵਾਰੇ ਤੇ ਕਈ ਥਾਈਂ ਥੜੇ ਹਨ ਗੁਰੂ ਜੀ ਦੇ ਯਾਦ ਵਜੋਂ ਬਣੇ ਹੋਏ ਮੈਂ ਏਥੇ ਗੁਰੂ ਜੀ ਦੇ ਸੁਹੇਵੇ ਸਾਹਿਬ ਜਾਣ ਤੋਂ ਪਹਿਲਾ ਤੇ ਬਦ ਦਾ ਕੋਈ ਬਚਨ ਇਸ ਲਈ ਨਹੀਂ ਲਿਖਦਾ ਕਿ ਮੇਰਾ ਏਥੇ ਮਤਲਬ ਸਿਰਫ ਲਾਲ ਸਿੰਘ ਭਾਵ ਬਾਲਾ ਰਾਏ ਨਾਲ ਹੀ ਹੈ। ਉਹ ਰੈਂਦੇ ਕੌਤਕ ਤੇ ਗੁਰ ਬਚਨ ਮੈਂ ਸੁਹੇਵੇ ਸਾਹਿਬ ਦੇ ਇਤਿਹਾਸ ਚਿ ਫੇਰ ਲਿਖਾਂਗਾ।



Sri Satguru Jagjit Singh Ji Elibrary NamdhariElibrary@gmail.com

ਗੁਰੂ ਜੀ ਲਾਲ ਸਿੰਘ ਨੂੰ ਸਿੰਘ ਸਜਾਣ ਨਾਲ ਇਹ ਵਰ ਭੀ ਦਿਤੇ ਸਨ। ਜਦ ਤੈਨੂੰ ਭੀੜ ਬਣੇਗੀ ਗੁਰੂ ਤੇਰੀ ਰੱਖਿਆ ਕਰੇਗਾ। ਜਿਵੇਂ ਤੁਸੀਂ ਪੰਜ ਭਾਈ ਹੋ, ਤਿਵੇਂ ਪੰਜ ਪੁਸ਼ਤਾਂ ਤੱਕ ਤੇਰੀ ਮਾਰੀ ਮਾਰਦਾ ਰਾਜ ਰਹੇਗਾ, ਗੁਰੂ ਘਟ ਨਾਲ ਤੇਰਾ ਨਾਮ ਸਿਖ ਸਾਖੀਆਂ ਵਿੱਚ ਚੇਤਿਆ ਕਰਨਗੇ। ਲਾਲ ਸਿੰਘ ਕੁਝ ਸੂਰਮੇ ਸਾਥ ਰਖਣ ਲਗਾ। ਤੇ ਸੁਹੇਵੇ ਸਾਹਿਬੋਂ (ਸਾਹੇ) ਤੋਂ ਜਗਾਸਰੀ ਜਾ ਵਸਿਆ। ਕਰਨ ਸਿੰਘ ਰਾਜੇ ਨੇ ਭੀ ਗੁਰੂ ਸਾਹਿਬ ਤੇ ਦੌਲਤ ਰਾਮ ਦਾ ਗੂੜਾ ਮੇਲ ਤੇ ਉਸਦੇ ਪੁਤ੍ਰ ਦਾ ਸੂਰਮਿਆਂ ਰਾਜ ਪੂਤਾਂ 'ਚ ਉੱਘਾ ਨਾਮ ਸੁਣ ਦੌਲਤ ਰਾਮ ਨੂੰ ਸੱਦ ਮਾਲ ਇਕਬਾਲ ਦੇ ਸਨਮਾਨਿਆ। ਜਗਾਸਰੀ ਲਾਲ ਸਿੰਘ ਕੋਲ (ਥੋਰੀ) (ਭਾਵ) ਬਨ ਬਸੂ ਲੋਕ ਜਿਨ੍ਹਾਂ ਨੂੰ ਨਾਇਕ ਭੀ ਆਖਦੇ ਹਨ। ਹਥਿਆਰਾਂ ਸਣੇ ਜੈਸਲ ਮੇਰ ਵਲੋਂ ਧਕੇ ਹੋਏ ਆ ਮਿਲੇ। ਲਾਲ ਸਿੰਘ ਉਹਨਾਂ ਨੂੰ ਧਰਵਾਸ ਦਿਤਾ ਤੇ ਕੋਲ ਰੱਖ ਲਏ।ਇਹ ਲੋਕ ਬਹੁਤਾ ਜੰਗਲਾਂ 'ਚ ਰਹਿੰਦੇ ਤੇ ਮਾਰ ਧਾੜ ਕਰਦੇ। ਲਾਲ ਸਿੰਘ ਭਾਵੇਂ ਅਗੇ ਭੀ ਆਪਣੇ ਸਾਥੀਆਂ ਸਮੇਤ ਚੰਗੀ ਤਾਤਕ ਰਖਦਾ ਸੀ ਅਤੇ ਮਾਰ ਧਾੜ ਕਰ ਸਿੰਘਾਂ ਵਾਂਗੂੰ ਗੁਜਾਰਦਾ ਤੇ ਰਹਿੰਦਾ ਸੀ,ਪਰ ਏਹਨਾਂ ਦੇ ਸੌ ਧਾੜਵੀ ਜਵਾਨਾਂ ਥੋਰੀਆਂ ਹਥਿਆਰਾਂ ਸਣੇ ਆ ਨਾਲ ਰਲਨ ਨਾਲ ਉਸਦੀ ਤਾਕਤ ਹੋਰ ਭੀ ਵਧ ਗਈ।

ਨੇੜੇ ਦੇ ਪਿੰਡ ਬਿਹਾਨੀ ਵਾਲੇ ਚੌਧਰੀ ਮੋਮਨ ਰਾਮ ਜਦ ਸੁਣਿਆ ਜੋ ਚੰਗੇ ਪਰਗਨੇ ਦਾ ਮਾਲਕ ਸੀ। ਉਹ ਭੀ ਲਾਲ



Sri Satguru Jagjit Singh Ji Elibrary NamdhariElibrary@gmail.com

ਸਿੰਘ ਦਾ ਮਿਤ੍ਰ ਬਣ ਗਿਆ। ਲਾਲ ਸਿੰਘ ਭੀ ਕਦੀ ਕਦੀ 'ਬਿਹਾਨੀ' ਜਾ ਮੋਮਨ ਰਾਮ ਨੂੰ ਮਿਲਦਾ। ਇਕ ਵਾਰ ਲਾਲ ਭਿਹਾਨੀ ਗਿਆ। ਓਸ ਦਿਨ ਮੋਮਨ ਰਾਮ ਆ ਣੇ ਪਿੰਡ ਨਹੀਂ ਸੀ। ਫੇਰ ਲਾਲ ਸਿੰਘ ਗਏ ਨੂੰ ਮੋਮਨ ਰਾਮ ਪੁੱਛਿਆ ਲਾਲ ਸਿੰਘ ਤੂੰ ਮੇਰੇ ਪਿੰਡ ਨ ਹੁੰਦਿਆਂ ਆਇਆ ਮੈਂ ਸੁਣਿਆ ਹੈ। ਕੋਈ ਕੰਮ ਸੀ ਜਾਂ ਕਿ ਸੁਤੇ ਹੀ ਦਰਸ਼ਨ ਦਿਤੇ ਸੀ, ਤਾਂ ਲਾਲ ਸਿੰਘ ਕਿਹਾ, ਕਿ ਮੈਨੂੰ ਇਕ ਘੋੜਾ ਚਾਹੀਦਾ ਏ ਸਵਾਰੀ ਲਈ। ਮੋਮਨ ਰਾਮ ਨੇ ਕਿਹਾ ਮਨ ਪਸੰਦ ਮੇਰੇ ਤਬੇਲੇ ਚੋਂ ਚੁਗ ਲੈ ਲਾਲ ਸਿੰਘ ਸਭ ਤੋਂ ਚੰਗਾ ਘੋੜਾ ਲੈ ਜਗਾਸਰੀ ਆ ਗਿਆ; ਮੋਮਨ ਰਾਮ ਦੇ ਪੁਤਰਾਂ ਨੇ ਕਿਹਾ ਕਿ ਪਿਤਾ ਜੀ ਤੁਸਾਂ ਇਹ ਕੀ ਕੀਤਾ ਏ। ਮੋਮਨ ਰਾਮ ਕਿਹਾ ਤੁਹਾਨੂੰ ਕੀ ਪਤਾ ਏ ਇਹ ਕਦੀ ਕੰਮ ਦੇਵੇਗਾ, ਆਨ ਅਣਖ ਅੰਗ ਵਾਲਾ ਸੂਰਮਾ ਏ,ਲਾਲ ਸਿੰਘ ਥੋਰੀਆਂ ਸਣੇ ਤੇ ਸਾਥੀਆਂ ਸਣੇ ਲੁਟ ਮਾਰਕਰ ਨਾਲੀ ਕੰਢੇ ਤੇ ਜੰਗਲ 'ਚ ਜੰਗਲ ਦਾ ਬਾਦਸ਼ਾਹ ਬਣਿਆ ਰਿਹਾ, ਮੋਮਨ ਰਾਮ ਤੇ ਉਸਦੇ ਪੁਤਰਾਂ ਦੀ ਜੋ ਲਾਲ ਸਿੰਘ ਦੇ ਘੋੜਾ ਲੈ ਜਾਣ ਬਾਬਤ ਗਲ ਹੋਈ, ਸੀ ਉਹ ਭੀ ਲਾਲ ਸਿੰਘ ਤਾਂਈ ਪਹੁੰਚ ਗਈ ਹੋਈ ਸੀ। ਲਾਲ ਸਿੰਘ ਤੇ ਮੋਮਨ ਰਾਮ ਦੀ ਪ੍ਰੀਤ ਭੀ ਵੱਧ ਚੁਕੀ ਸੀ।

ਤੁਰਕ ਲੋਕ ਜੋ ਬੀਗੜ ਤੇ ਬੜਾਕ ਆਦਿਕ ਦੇ ਮਨ ਮਰਜੀ ਵਰਤਦੇ ਸੀ। ਉਹਨਾਂ ਨੂੰ ਮੋਮਨ ਰਾਮ ਤੇ ਗਿਲ੍ਹਾ ਹੋ ਗਿਆ। ਕਿ ਇਹਦੀ ਮਦਦ ਨਾਲ ਇਹ ਸਾਡੇ ਪਰਗਾਣੇ



Sri Satguru Jagjit Singh Ji Elibrary NamdhariElibrary@gmail.com

ਲੁਟ ਹੁੰਦੀ ਏ, ਤੇ ਨਾਮ ਸਾਡਾ, ਬਦ ਨਾਲੋਂ ਬਦਨਾਮ ਵਾਂਗੂੰ ਪਹਿਲੋਂ ਗਿਣੀ ਦਾ ਏ, ਤੇ ਹੁੰਦਾ ਏ।

ਇਹ ਸਮਾਂ ਮਨ ਮਰਜੀ ਤੇ ਜੋਰਾਵਰੀ ਦਾ ਸੀ। ਬਾਹਾ ਪੇੜਾ ਖੋਹਾ ਮੋਹੀ ਦਾ ਦੌਰ ਦੌਰਾਂ ਸੀ। ਤੁਰਕਾਂ ਅਗੇ ਦੇ ਹਿਲਿਆਂ ਤੇ ਲੋਭ ਹਲਕਾਇਆਂ ਨੇ ਚਾਹਿਆ ਕਿ ਅਸੀਂ ਮੋਮਨ ਰਾਮ ਦਾ ਗਾਮ ਲੁਟ ਲਈਏ। ਉਹਨਾਂ ਤੁਰਕਾਂ ਬਿਹਾਨੀ ਮੋਮਨ ਰਾਮਨੂੰ ਰੁਕਾ ਭੇਜਿਆ। ਕਿ ਜਾਂ ਤੂੰ ਸਾਨੂੰ ਏਤਨਾਂ ਰੁਪਇਆ ਭਰਦੇ ਜਾਂ ਜੁੱਧ ਕਰ, ਨਹੀਂ ਤੇ ਅਸਾਂ ਤੇਰਾ ਗਾਮ ਫਲਾਨੇ ਦਿਨ ਆ ਲੁਟਾਂਗੇ। ਤਾਂ ਮੋਮਨ ਰਾਮ ਓਹਨਾਂ ਨੂੰ ਅਗੋਂ ਕੋਰਾ ਜਵਾਬ ਲਿਖ ਭੇਜਿਆ ਤੇ ਕਿਹਾ, ਕਿ ਜਦ ਮੈਂ ਤੁਹਾਡੇ ਪਿੰਡਾਂ ਦੀ ਲੁਟ ਨਹੀਂ ਕਰਦਾ, ਤਾਂ ਰਕਮ ਕਿਉਂ ਭਰਾਂ। ਤੁਸੀਂ ਆਪਣੀ ਮਨ ਮਰਜੀ ਕਰੋ। ਪਰ ਏਧਰ ਮੋਮਨ ਰਾਮ ਜਗਾਸਰੀ ਪੁਤਰ ਹਥੀਂ ਲਾਲ ਸਿੰਘ ਵੱਲ ਰੁਕਾ ਲਿਖ ਭੇਜਿਆ ਜਿਸ ਵਿਚ ਲਿਖਿਆ ਕਿ ਫਲਾਣੇ ਦਿਨ ਸਾਡਾ ਪਿੰਡ ਲੁਟਣ ਦਾ ਬੀਗੜ ਬੜਾਕ ਵਾਲਿਆਂ ਤੁਰਕਾਂ ਰੁਕਾ ਘਲਿਆ ਹੈ। ਤੇ ਤੂੰ ਸਾਡੀ ਮਦਦ ਲਈ ਸਾਂਭਾ ਕਰ ਪੁਜਨਾਂ ਹੋਵੇਗਾ। ਲਾਲ ਸਿੰਘ ਮੋਮਨ ਰਾਮ ਦੇ ਪੁਤਰ ਨੂੰ ਕਿਹਾ ਕਿ ਮੈਂ ਤੁਹਾਡੀ ਕੋਈ ਮਦਦ ਨਹੀਂ ਕਰਨੀਂ। ਕਿਉਂਕਿ ਮੈਂ ਸੁਣਿਆ ਹੈ ਤੁਸਾਂ। ਕਾਕਾ ਭਾਵ (ਬਾਗੜ ਵਿੱਚ ਚਾਚੇ ਨੂੰ ਕਾਕਾ ਕਹਿਕੇ ਹੀ ਬੁਲਾਉਂਦੇ ਹਨ) ਜੀ ਨੂੰ ਕਿਹਾ ਸੀ ਕਿ ਤੂੰ ਲਾਲ ਸਿੰਘ ਨੂੰ ਘੋੜਾ ਕਿਉਂ ਦਿਤਾ ਹੈ। ਪਰ ਮੇਰੇ ਵਲੋਂ (ਕਾਕਾ) ਜੀ ਨੂੰ ਕਹਿਣਾਂ ਕਿ



Sri Satguru Jagjit Singh Ji Elibrary NamdhariElibrary@gmail.com

ਆਪਣੀ ਨਿਜਦੀ ਹਿੰਮਤ ਹੌਸਲਾ ਜਰੂਰ ਕਰਨ, ਐਵੇਂ ਤੁਰਕਾਂ ਦਾ ਦਾਬਾ ਸੁਣਕੇ ਹੀ ਨ ਦਬ ਜਾਣ। ਮੋਮਨ ਰਾਮ ਲਾਲ ਸਿੰਘ ਦਾ ਨਾ ਔਣਾ ਸੁਣਕੇ ਚੁਪ ਕਰ ਰਿਹਾ ਪਰ ਦਿਲ ਵਿੱਚ ਸੋਚੇ ਜੇ ਲਾਲ ਸਿੰਘ ਮੇਰੀ ਪੱਤ ਦਾ ਸਾਥੀ ਹੋਇਆ ਤਾਂ ਆਵੇਗਾ ਜਰੂਰ। ਪਰ ਜੇ ਮੇਰੇ ਪੁਤਾਂ ਦੀ ਮੱਤ ਵਾਲਾ ਪਾਸਾ ਰਿਦੇ ਰਖਿਓ ਸੂ ਤਾਂ ਨਹੀਂ ਔਂਦਾ। ਲਾਲ ਸਿੰਘ ਵਖੀਏ ਹੈ ਤਾਂ ਅੰਗ ਪਾਲਕ ਤੇ ਨੀਤੀਵਾਨ,

ਕੀ ਰੰਗ ਖੁਲ੍ਹਦਾ ਹੈ।

ਤੁਰਕਾਂ ਜਿਸ਼ ਰਾਤ ਬਿਹਾਣੀ ਲੁਟਨ ਦਾ ਰੁਕਾ ਘਲਿਆ ਹੋਇਆ ਸੀ,ਲਾਲ ਸਿੰਘ ਰਾਤਪਈ ਦੋ ਸੌਥੋਰੀ ਤੇ ਆਪਣੇ ਹੋਰ ਸਾਥੀਆਂ ਸੂਰਮਿਆਂ ਨੂੰ ਸਾਥ ਲੈ ਜਿਸ਼ ਰਸਤੇ ਵਲੋਂ ਤੁਰਕਾਂ ਔਣਾਂ ਸੀ ਤੇ ਪੈਣਾਂ ਸੀ ਮੋਮਨ ਰਾਮ ਦੇ ਬਿਹਾਣੀ ਪਿੰਡ ਤੇ ਉਸ ਰਸਤੇ ਦੇ ਲਾਗੇ ਪਿੰਡ ਨੇੜੇ ਟੋਬੇ ਚਿ ਨੀਵੇਂ ਥਾਂ ਆ ਡੇਰੇ ਲਾਏ। ਗੋਲੀ ਸਿਕਾ ਭਰ ਹਥਿਆਰਾਂ ਸਣੇ ਤਿਆਰ ਕਰ ਆਪਣੇ ਸਭ ਸਾਥੀਆਂ ਨੂੰ ਸਮਝਾਇਆ, ਜਦ ਮੈਂ ਤਾਲੀ ਬਜਾਵਾਂ ਸਭਨੇ ਇਸ਼ ਤਰਫ ਇਕਠੇ ਫੈਰ ਕਰਨੇ। ਤੁਰਕ ਬਹੁਤ ਪਿੰਡਾਂ ਦੇ ਲੁਟੇਰੇ ਜੁੜੇ ਸੀ।ਮੋਮਨ ਰਾਮ ਭਾਵੇਂ ਪੁਜਦਾ ਸਾਥ ਸਾਂਭਾ ਲੈ ਜਾਗਦਾ ਸੀ ਪਰ ਫੇਰ ਭੀ ਲੜਨੋਂ ਝੱਕਦਾ ਸੀ ਤੇ ਕੁਝ ਸੋਚ ਰਿਹਾ ਸੀ।

ਜਦ ਤੁਰਕ ਐਲੀ ੨ ਕਰਦੇ ਬਿਹਾਣੀ ਤੇ ਪਏ, ਲਾਲ



Sri Satguru Jagjit Singh Ji Elibrary NamdhariElibrary@gmail.com

ਸਿੰਘ ਮਾਰ ਹੇਠ ਆਏ ਜਾਣ ਤਾਲੀ ਬਜਾ ਇਕਨਾ ਫੈਰ ਕਰਾ ਮਾਰ ਭਜਾਏ ਤੇ ਆਪਣਾਂ ਤੇ ਮੋਮਨ ਰਾਮ ਦੇ ਗਾਮ ਦਾ ਕੋਈ ਨੁਕਸਾਨ ਨ ਹੋਣ ਦਿਤਾ ਤੁਰਕ ਰਾਤ 'ਚ ਤਿੰਨ ਵਾਰ ਉਲਟੇ, ਬਿਹਾਣੀ ਲੁਟਣ ਨੂੰ। ਤੇ ਤਿੰਨੇ ਵਾਰ ਮੂੰਹ ਦੀ ਖਾ ਖਾਲੀ ਹੱਥ ਕਾਫੀ ਨੁਕਸਾਨ ਕਰਾ ਵਾਪਸ ਬਾਗੜ ਤੇ ਬੜਾਕ ਜਾ ਡਿਗੇ। ਮੋਮਨ ਰਾਮ ਪਤਾ ਕੀਤਾ ਤੇ ਸਾਰਾ ਕੁਝ ਰਾਤ ਬੀਤਿਆ ਹੋਇਆ ਪਤਾ ਲਗਣ ਤੇ ਸਣੇ ਸਾਥੀਆਂ ਦੇ ਲਾਲ ਸਿੰਘ ਨੂੰ ਆਦਰ ਨਾਲ ਡੇਰੇ ਲਿਅਦਾਂ ਥਕੇਵਾਂ ਉਤਾਰਿਆ। ਅਤੇ ਪੁਛਿਆ ਜੇ ਲਾਲ ਸਿੰਘ ਤੂੰ ਔਣਾਂ ਸੀ ਤਾਂ ਕਿਉਂ ਨ ਕਹਿਆ ਆਵਾਂਗਾ।

ਇਕ ਮੈਂ ਰਾਤ ਸੋਚਾਂ 'ਚ ਕਟੀ, ਤੇ ਦੂਜਾ ਤੇਰਾ ਸਾਥ ਭੀ ਨ ਦੇ ਸਕਿਆ ਲੜਾਈ ਸਮੇਂ। ਲਾਲ ਸਿੰਘ ਕਿਹਾ ਮੈਂ ਸੁਣ ਚੁਕਾ ਹੋਇਆ ਸਾਂ ਕਿ ਮੇਰੇ ਭਾਈ ਘੋੜਾ ਦੇਣ ਤੋਂ ਆਪ ਤੇ ਗਿਲੇਵਾਨ ਹੋਏ ਸੀ, ਇਹ ਅਜੇ ਇਸ ਗਲ ਨੂੰ ਪਚਾ ਨ ਸਕਣਗੇ ਕਿ ਲਾਲ ਸਿੰਘ ਨੇ ਔਣਾਂ ਹੈ, ਥਾਂ ਥਾਂ ਕਹਿਣਗੇ ਤੇ ਤੁਰਕ ਬਹੁਤਾ ਸਾਂਭਾ ਕਰਕੇ ਲੁਟਣ ਔਣਗੇ। ਤੇ ਸਾਡੀ ਮੁਸ਼ਕਲ ਵੱਧ ਜਾਵੇਗੀ। ਜੋ ਹੋਇਆ ਮੈਥੋਂ ਵੇਖ ਅਗੋਂ ਸਿਆਣੇ ਹੋ ਜਾਣਗੇ ਕਿ ਚੰਗਾ ਵਰਤਨਾਂ ਕਦੀ ਕੰਮ ਹੀ ਦੇਂਦਾ ਏ ਤੇ ਜਿਸਤੇ ਹਸਾਨ ਕਰੀਏ ਉਸਦਾ ਪਤਾ ਭੀ ਕਦੀ ਕੰਮ ਪੈਣ ਤੇ ਲਗ ਜਾਂਦਾਏ। ਅਗੋਂ ਲਈ ਤੁਰਕ ਦਬ ਗਏ। ਤੇ ਲਾਲ ਸਿੰਘ ਦੀ ਤਾਕਤ ਦਾ ਦਬ-ਦਬਾ ਹੋਰ ਭੀ ਵੱਧ ਗਿਆ। ਮੋਮਨ ਰਾਮ ਤੇ ਹੋਰ ਝੁਰਦੇ-ਸੂਰਮੇ ਨਾਲ ਮਿਲ ਗਏ। (ਭਾਦਰਾ ਦੀ ਕਥਾ ਇੰਞ ਹੈ)-ਕਿ ਭਾਦਰਾ ਦੇ

ਬਿਘ੍ਰਾਵਤਾ ਦੇ ਖਾਨ ਦਾਨ 'ਚ ਮੋਮਨ ਰਾਮ ਦੀ ਲੜਕੀ ਵਿਆਹੀ ਹੋਈ ਸੀ ਤੇ ਉਹ ਉਸਨੂੰ ਤੰਗ ਰਖਦੇ ਸਨ। ਲਾਲ ਸਿੰਘ ਦੀ ਦਲੀਲ ਹੋਈ ਕਿ ਕਿਵੇਂ ਭਾਦਰਾ ਦਾ ਕਿਲਾ ਫਤੇ ਹੋਵੇ ਤੇ ਮੈਂ ਇਹ ਪਰਗਨਾਂ ਮੱਲਾਂ। ਭਾਦਰਾ ਦੇ ਕਿਲ੍ਹੇ ਦੀ ਖਾਈ ਨੌ ਹੱਥ ਚੌੜੀ ਤੇ ਨੌ ਹੱਥ ਡੂੰਗੀ ਸੀ। ਅਤੇ ਬਾਹਰ ਕੰਡਿਆਲੀ ਥੋਹਰਦੀਵਾੜ ਸੀ।ਲਾਲ ਸਿੰਘ ਨੇ ਮੋਮਨ ਰਾਮ ਨਾਲ ਮਸਲਤ ਮੇਲੀ ਤੇ ਸੋਚਿਆ ਕਿ ਅੰਦਰ ਥੋੜ੍ਹ ਫੌਜ ਹੈ ਤੇ ਬਾਹਰ ਭਾਰਾ ਖਾਈ ਤੇ ਵਾੜ ਦਾ ਸਾਂਭਾ ਹੈ। ਕਿਵੇਂ ਦਰ-ਵਾਜੇ ਰਾਹੀਂ ਅੰਦਰ ਦਾਖਲ ਹੋਇਆ ਜਾਏ। ਮੋਮਨ ਰਾਮ ਭਾਦਰਾ ਜਾ ਆਪਣੀ ਲੜਕੀ ਗਲ ਮੇਲ ਦਰਵਾਜਾ ਖਲੌਣ ਦੀ ਵਿਉਂਤ ਬਨਾਈ। ਵਕਤ ਟਕਾਇਆ। ਏਧਰ ਲਾਲ ਸਿੰਘ ਆਪਣੇ ਸਾਥੀਆਂ ਸਮੇਤ ਦਰਵਾਜੇ ਨੇੜੇ ਦਾਰੂ ਸਿੱਕਾ ਹਥਿਆਰ ਲੈ ਚੁਪ ਰਾਤ ਜਾ ਬੈਠਾ। ਮੋਮਨ ਰਾਮ ਦੀ ਲੜਕੀ ਨੇ ਮੱਝਾਂ ਦੇ ਚਰਵਾਲ ਨੂੰ ਢਲੀ ਰਾਤੋਂ ਜਗਾ ਉਠਾ ਕਿਹਾ ਮੱਝਾਂ ਕਿਲੇ ਚੋਂ ਕੱਢ ਭੁਖੀਆਂ ਹਨ, ਜੂਹੇ ਜਾ ਚਰਨ ਰਾਤ ਦਰਵਾਜਾ ਖੁੱਲ੍ਹਾ, ਲਾਲ ਸਿੰਘ ਦਰਵਾਜਾ ਖੁਲਣ ਦੀ ਅਵਾਜ਼ ਸੁਣ ਸਣੇ ਸਾਥੀਆਂ ਦੇ ਅੰਦਰ ਵੜ ਗਿਆ। ਤੇ ਪਹਿਰੂ ਮਾਰ ਖਜਾਨਾ ਕਬਜੇ ਕਰ ਮਹੱਲੀਂ ਚੜ੍ਹ ਗਿਆ ਤੇ ਭਾਦਰਾਕਬਜਾ ਕਰ ਲਿਆਤੇਚੁਰਾਸੀਪਿੰਡਾਂ ਦਾ ਮਾਲਕਬਣ ਗਿਆ ਤੇ ਰਾਜ ਪੂਤਾਂ 'ਚ ਗੇਨਤੀ ਦਾ ਰਾਜ ਕਰਨ ਲਗਾ।

ਰੁਸਤਮ ਰਾਏ (ਵਨਜਾਰੇ) ਦਾ ਇਕ ਲੁਟੇਰਾ ਤੇ ਦਿਲ ਵਾਲਾ ਰਾਜ ਪੂਤ ਸੂਰਮਾਂ ਸੀ। ਜੋ ਥੋਰੀਆਂ ਦੇ ਮਿਲਨ



Sri Satguru Jagjit Singh Ji Elibrary NamdhariElibrary@gmail.com

ਪਿੱਛੋਂ ਥੋੜਾ ਚਿਰ ਲਾਲ ਸਿੰਘ ਨਾਲ ਰਲਿਆ ਸੀ। ਤੇ ਪਾਗੀ (ਪੱਗ ਵੱਟ) ਧਰਮ ਦਾ ਭਰਾ ਬਣ ਗਿਆ ਸੀ, ਬਾਲਾ ਰਾਓ ਤੇ ਰੁਸਤਮ ਰਾਓ ਇਕ ਦੂਜੇ ਨੂੰ ਆਪੋ ਵਿੱਚ ਭਰਾ ਜੀ ਆਖਕੇ ਬੁਲਾਇਆ ਬੋਲਿਆ ਕਰਦੇ ਸਨ। ਜਿਸ ਕਰਕੇ ਆਮ ਲੋਕ ਇਹਨਾਂ ਨੂੰ ਸਕੇ ਭਰਾ ਹੀ ਸਮਝਦੇ ਸਨ, ਅਤੇ ਕਹਿੰਦੇ ਸਨ। ਮਰਹੱਟਿਆਂ ਨਾਲ ਅਜੋੜ ਹੋਣ ਕਰ ਇਹ ਦੋਵੇਂ ਸਤਾਰੇ ਦੇ ਕਿਲ੍ਹੇ 'ਚ ਕੈਦ ਹੋਏ। ਭੀੜ ਦੁਖ ਕੈਦ 'ਚ ਪਏ ਹੋਏ ਲਾਲ ਸਿੰਘ ਨੇ ਗੁਰੂ ਜੀ ਦੀ ਅਰਾਧਨਾਂ ਕੀਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੋਹਾਂ ਨੂੰ ਸਤਾਰੇ ਦੇ ਕਿਲੇ ਚੋਂ ਘੋੜੇ ਦੀਆਂ ਰਕਾਬਾਂ ਫੜਾ ਕਢਿਆ ਸੀ। ਜੋ ਆਮ ਵਿਦਵਾਨ ਤੇ ਇਤਿਹਾਸਕਾਰ ਮੰਨਦੇ ਹਨ। ਜੋ ਪਿਛੇ ਦਸਿਆ ਗਿਆ ਹੈ। ਮਹਾਨ ਕੋਸ਼ 'ਚ ਸ੍ਰ. ਕਾਹਨ ਸਿੰਘ ਜੀ ਨਾਭਾ ਭੀ ਇਸ ਉਪਰਲੀ ਹੋਈ ਘਟਨਾਂ ਦਾ ਜਿਕਰ ਕੀਤਾ ਹੈ।

ਜਨਵਾਰਾ ਨੰਦੇੜ ਦੇ ਨੇੜੇ ਹੋਣਾ ਕਰ ਇਹ ਦੋਵੇਂ ਜਨਵਾਰਾ ਦੇ ਹੀ ਮਸ਼ਹੂਰ ਮੰਨੇ ਗਏ ਸੁਹੇਵਾ ਸਾਹਿਬ, ਨੰਦੇੜ ਤੋਂ ਦੂਰ ਹੋਣ ਕਰਕੇ ਕਿਸੇ ਸਿਖ ਇਤਿਹਾਸਕਾਰ ਨੇ ਬਾਲਾ ਰਾਓ ਦੀ ਬਾਬਤ ਵਖਰਾ ਕੁਝ ਨਹੀਂ ਲਿਖਿਆ ਅਤੇ ਨਾ ਇਸਦੇ ਨਗਰ ਦੀ ਕਿਸੇ ਖੋਜ ਹੀ ਕੀਤੀ। ਮੈਂ ਸਤਿਗੁਰੂ ਪ੍ਰਤਾਪ ਜੀ ਦੀ ਕਿਰਪਾ ਨਾਲ ਸੁਹੇਵੇ ਸਾਹਿਬ ਹੁੰਦੇ ਅਖੰਡ ਪਾਠਾਂ 'ਚ ੨੦੨੬ ਬਿਕਰਮੀ 'ਚ ਰਹੇ। ਪਤਾ ਕੀਤਾ ਤੇ ਸੁਹੇਵੇ ਸਾਹਿਬ ਦੇ ਬਿਰਧਾਂ ਮੋਹਣਾਂ ਰਾਮ ਤੇ ਦਾਸਾ ਰਾਮ



Sri Satguru Jagjit Singh Ji Elibrary NamdhariElibrary@gmail.com

ਤੋਂ ਭਾਦਰਾ ਤੇ ਬਾਲਾ ਰਾਏ ਦਾ ਤੇ ਦੌਲਤ ਰਾਮ ਦਾ ਗੁਰੂ ਸਾਹਿਬ ਨੂੰ ਮਿਲਣਾਂ ਤੇ ਬਚਨਾਂ ਦੀ ਕਥਾ ਸੁਣੀ। ਮੋਹਣਾਂ ਰਾਮ ਤੇ ਦਾਸਾ ਰਾਮ ਬ੍ਰਹਿਮਣਾਂ ਦੀ ਉਮਰ ੯੫ ਤੇ ੯੦ ਸਾਲ ਦੀ ਸੀ ਤੇ ਉਹ ਆਪਣੇ ਬਿਰਧਾਂ ਦੀ ਜਬਾਨੀ ਸੁਣੀ ਹੋਈ ਵਾਰਤਾ ਦਸਦੇ ਸੀ। ਜਿਸਦੀ ਤਸੱਲੀ ਲਈ। ਲਾਲ ਸਿੰਘ ਦੇ ਦੂਜੇ ਭਰਾਵਾਂ ਦੀ ਸੰਤਾਨ ਅਜੇ ਭੀ ਸੁਹੇਵਾ ਸਾਹਿਬ ਵਿੱਚ ਵਸਦੀ ਹੈ।

ਆਮ ਲੋਕ ਲਾਲ ਸਿੰਘ ਨੂੰ ਬੂਲਾ, ਜਾਂ ਬਾਲਾ ਰਾਓ ਹੀ ਆਖਦੇ ਸਨ। ਕਿਉਂਕਿ ਇਸਦੀਕੀਰਤੀ ਹੋਣ ਤੇ ਲੋਕ ਆਖਦੇ ਦੇਖੋ ਭਾਈ ਗੁਰੂ ਨੂੰ ਮਿਲ ਬੂਲਾ ਹੀ ਬਾਲਾ ਰਾਓ ਬਣ ਗਿਆ ਹੈ ਸਾਹੇ ਦਾ। ਕਾਨ੍ਹ ਸਿੰਘ ਜੀ ਭਾਦਰਾ ਦਾ ਰਾਜਪੂਤ ਲਿਖਿਆ ਹੈ ਮਹਾਨ ਕੋਸ਼ ਵਿੱਚ।

ਸੁਹੇਵੇ ਸਾਹਿਬ ਵਾਲੇ ਲਾਲ ਸਿੰਘ (ਬੂਲੇ) ਦਾ ਬਾਲੇ ਰਾਓ ਦਾ ਪ੍ਰਸੰਗ ਨ ਮੇਲਦਿਆਂ (ਜਨਵਾਰਾ) ਤੇ ਭਾਦਰਾ ਹੀ ਇਤਿਹਾਸਕਾਰਾਂ ਏਨਾਂ ਦੇ ਗਾਂਮ ਤੇ ਰਾਜਪੂਤ ਨਾਮ ਲਿਖੇ ਹਨ।

ਲਾਲ ਸਿੰਘ (ਬਾਲਾ ਰਾਏ) ਨੂੰ ਜੋ ਗੁਰੂ ਜੀ ਦਾ ਪੰਜਾਂ ਪੁਸਤਾਂ ਦੇ ਰਾਜ ਦਾ ਵਰ ਸੀ, ਸੋ ਇਸਤ੍ਰਾਂ ਭੁਗਤਿਆ।
(੧) ਲਾਲ ਸਿੰਘ ਚੁਰਾਸੀ ਪਿੰਡਾਂ ਦਾ ਭਾਦਰਾ ਰਹੇ।
(੨) ਰਾਮ ਸਿੰਘ.........ਰਾਮ ਸਿੰਘ ਤੱਕ ਚੁਰਾਸੀ ਪਿੰਡ ਰਹੇ ਫੇਰ ਸੋਲਾਂ।



Sri Satguru Jagjit Singh Ji Elibrary NamdhariElibrary@gmail.com

੩) ਪ੍ਰਤਾਪ ਸਿੰਘ ਤਕ ਸੋਲਾਂ ਰਹੇ।

(੪) ਪਹਾੜਾ ਸਿੰਘ ਹੁਣ ਇਹਨਾਂ ਦਾ ਖਾਨਦਾਨ ਜਗਾਸਰੀ।

(੫) ਬਾਗ ਸਿੰਘ ਭਾਦਰਾ ਗਿਰਦੇ ਕੁਝ ਹੈਸੀਅਤ ਰਖਦਾ ਵਸਦਾ ਹੈ।

ਜਾਬਾਨੀ ਪੰਡਿਤ ਦਾਸਾ ਰਾਮ ਤੇ ਮੋਹਣਾ ਰਾਮ ਉਮਰ ੯੫-੯੦ ਸਾਲ ਪਿੰਡ ਸੁਹੇਵਾ ਸਾਹਿਬ।

ਇਸ ਸਾਹਾ ਨਗਰ ਨੂੰ ਸਾਹਾ ਇਸ ਲਈ ਲੋਕ ਆਖਦੇ ਹਨ, ਕਿ ਇਸਦੇ ਦੁਆਲੇ ਪਾਣੀ ਦੀ ਬਹੁਤ ਘਾਟ ਹੈ ਤੇ ਰੇਤ ਦੇ ਉਚੇ ਟਿੱਬਿਆਂ ਚੋਂ ਪਾਂਧੀਆਂ ਨੂੰ ਏਥੇ ਪੁਜ ਠੰਡਾਂ ਪਾਣੀ ਤੇ ਪਸੂਆਂ ਨੂੰ ਪਾਣੀ ਮਿਲਦਾ ਹੈ। ਲੋਕ ਸਾਹ ਮਿਲਨ ਦੇ ਸੁਖੋਂ ਇਸ ਨੂੰ ਸਾਹਾ ਆਖਦੇ ਹਨ। ਪਹਿਲੋਂ ਅਬਾਦ ਤਾਂ ਸਾਂਈਂ ਦਾਸ ਨੇ ਹੀ ਕੀਤਾ ਸੀ। ਜਿਸ ਕਰਕੇ ਪਹਿਲੋਂ ਸਾਈਂਦਾਸ ਪੂਰਾ ਨਾਮ ਭੀ ਰਿਹਾ ਸੀ। ਪਰ ਸਾਹਾ ਨਾਮ ਪੈਣ ਤੋਂ ਇਹ ਨਾਮ ਪਹਿਲਾਂ ਸੀ।

ਸ੍ਰੀ ਰਾਮ ਚੰਦ੍ਰ ਜੀ ਸੀਤਾ ਦੀ ਭਾਲ ਸਮੇਂ ਏਥੇ ਆਇ ਸੀ ਤੇ ਬੰਦਰ ਕਦੀ ਅਚਾਨਕ ਏਥੇ ਆ ਤਾਲ 'ਚ ਨਹਾ ਜਾਂਦਾ ਹੈ ਇਕ ਦੋ। ਸ੍ਰੀ ਕ੍ਰਿਸ਼ਨ ਜੀ ਭੀ ਲੋਹ ਗੜੋਂ ਪਾਂਡਵਾਂ ਦੀ ਬਿਪਤਾ ਸਮੇਂ ਏਥੇ ਆਏ ਸੀ।

ਗੁਰੂ ਨਾਨਕ ਜੀ ਸਮੇਤ ਬਾਲੇ ਮਰਦਾਨੇ ਏਥੇ ਆਏ ਸੀ ਤੇ ਪਾਣੀ ਦੀ ਕਮੀ ਹੋਣ ਕਰਕੇ ਲਖੀ ਵਨਜਾਰੇ ਦੀ ਅਰਜ਼ ਤੇ ਬਾਲੇ ਤੋਂ ਤਾਲ 'ਚ ਪਾਸੋ ਕਰਮੰਡਲ ਚੋਂ ਜਲ ਪਵਾ ਲਖੀ ਸ਼ਾਹ ਵਨਜਾਰੇ ਦੇ ਸਭ ਬੈਲ ਉਠ ਆਦਮੀਆਂ ਨੂੰ



Sri Satguru Jagjit Singh Ji Elibrary NamdhariElibrary@gmail.com

ਜਲ ਛਕਾਇਆ ਸੀ ਤੇ ਅੱਗੋਂ ਲਈ ਵਨਜਾਰੇ ਦੀ ਅਰਜ ਤੇ ਵਰ ਦਿਤਾ ਸੀ। ਜਿਹੜਾ ਸਰਧਾ ਧਾਰ ਲੋੜ ਪੈਣ ਤੇ ਇਸ ਤਾਲ ਨੂੰ ਖੋਦੇਗਾ ਛੇਤੀ ਥਲਿਓਂ ਜਲ ਪ੍ਰਾਪਤ ਹੋਵੇਗਾ। ਸੋ ਸਾਖ ਅਜੇ ਤੱਕ ਪੂਰਨ ਪ੍ਰਸਿਧ ਹੈ, ਪਾਣੀ ਦੀ ਥੁੜੋਂ ਲੋਕ ਏਥੇ ਆ ਸਾਹ ਲੈਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਕਮਰ ਕਸਾ ਖੋਲਿਆ, ਵਿਚੋਂ ਸਪ ਨਿਕਲ ਜੰਡ ਤੇ ਚੜ੍ਹ ਗਿਆ। ਗੁਰੂ ਜੀ ਕਿਹਾ ਕਾਲ ਬਠਿੰਡੇ ਵਲੋਂ ਆਂਦਾ ਸੀ। ਦਖਨ ਦੇਸ ਲੈ ਜਾਣਾਂ ਸੀ ਪਰ ਏਥੇ ਰਹਿ ਗਿਆ ਹੈ। ਭਾਲਨ ਤੇ ਪਿੱਪਲ ਜੰਡ ਵੂਤੇ ਉੱਗਿਆ ਦੇਖ ਕਿਹਾ ਜਦ ਇਸ ਜੰਡ ਨੂੰ ਪਿੱਪਲ ਖਾ ਜਾਵੇਗਾ, ਅਸੀਂ ਸਮੇਤ ਸੰਗਤਾਂ ਆਵਾਂਗੇ। ਸੋ ਪਿੱਪਲ ਜੰਡ ਨੂੰ ਖਾ ਗਿਆ ਹੋਇਆ ਹੈ। ਤੇ ਗੁਰੂ ਜੀ ੨੦੦੬ 'ਚ ਸੰਗਤ ਸਮੇਤ ਸੁਹੇਵੇ ਸਾਹਿਬ ਦਰਸ਼ਨ ਦੇ ੭ ਮਹੀਨੇ ਅਖੰਡ ਪਾਠ ਕਰਾਂਦੇ ਕਰਦੇ ਦਸ਼ਰਨ ਦੇਂਦੇ ਰਹੇ। ੧੯੭੭ ਬਿ:ਵਿੱਚਭੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੧੧ ਅਖੰਡ ਪਾਠ ਸੰਗਤ ਸਮੇਤ ਕੀਤੇ ਸੀ ਸੁਹੇਵੇ ਸਾਹਿਬ। ਮਾਤਾ ਜਿਉਣ ਕੌਰ ਜੀ ਭੀ ੧੯੯੮ 'ਚ ੭ ਅਖੰਡ ਪਾਠ ਨੌਹਰੋਂ ਜਾ ਸੁਹੇਵੇ ਸਾਹਿਬ ਕੀਤੇ ਕਰਾਏ ਸੀ।

ਕਹਿੰਦੇ ਹਨ ਸੇਵਾ ਜੀ ਮਰਹਟਾ ਭੀ ਇਸ ਸੁਹੇਵੇ ਸਾਹਿਬ ਆਇ ਸੀ। ਸੇਵਾ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਗੁਪਤ ਰੂਪ ਵਿੱਚ ਭਾਵੇਂ ਮਿਲੇ ਹੀ ਹੋਣ ਪਰ ਦੋਹਾਂ ਦਾ ਸਮਾਂ ਤਾਂ ਇਕੋ ਇਨ ਬਿਨ ਮਿਲਦਾ ਹੈ ਮੇਲ ਦਾ ਸਬੂਤ ਨਹੀਂ ਮਿਲਦਾ। ਹੋ ਸਕਦਾ ਹੈ ਗੁਰੂ ਜੀ ਨੇ ਸੇਵਾ ਜੀ ਦੀ



Sri Satguru Jagjit Singh Ji Elibrary NamdhariElibrary@gmail.com

ਯਾਦ ਲਈ ਹੀ ਸੁਹੇਵਾ ਕਿਹਾ ਹੋਵੇ ਜਾਂ ਗੁਰੂ ਨਾਨਕ ਜੀਦੇ ਚਰਨਾਂ ਦੀ ਛੋਹ ਕਾਰਨ ਹੀ ਥਾਨ ਸੁਹਾਵਾ ਕਿਹਾ ਹੋਵੇ।

ਸੁਹੇਵਾ ਤੇ ਸੁਹਾਵਾ ਬਾਬਤ ਆਪਦੇ ਵਿਚਾਰ ਤੇਰਖਦਾਹਾਂ।

ਅਣਛਪੀ ਪੁਸਤਕ ਜੋ ਸ੍ਰ. ਕਾਨ੍ਹ ਸਿੰਘ ਜੀ 'ਨਾਭਾ' ਦੇ ਖ਼ਾਨਦਾਨ ਪਾਸ ਪਈ ਹੋਈ ਹੈ। ਜਿਸਦਾ ਪਤਾ ਸੰਤ ਨਿਧਾਨ ਸਿੰਘ ਜੀ, 'ਆਲਿਮ' ਨੇ ਦਿਤਾ ਹੈ। ਤੇ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਉਸੇ ਪੁਸਤਕ ਦਾ ਉਤਾਰਾ ਪ੍ਰਾਪਤ ਹੋਇਆ ਹੈ। ਪਾਠਕ ਪਿਛੇ ਪੜ੍ਹ ਚੁਕੇ ਹਨ। ਮੈਂ ਉਸੇ ਪੁਸਤਕ ਵਿਚੋਂ ਤੇ 'ਫੁਲਵਾੜੀ' ਤੇ ਛਪੇ, ਇਤਿਹਾਸ ਦੇ ਅਣਲਿਖੇ ਪਤਰੇ ਕਾਨ੍ਹ ਸਿੰਘ ਜੀ, ਨਾਭਾ ਵਲੋਂ, ਦੇ ਵਿਚੋਂ ਸਾਰ ਲੈ **ਗੁਰੂ ਸਿੰਘ** ਬੋਲੇ ਦਾ ਅਰਥ ਕਢਣਾਂ ਹੈ, ਅਤੇ ਸਾਬਤ ਕਰਨਾਂ ਹੈ, ਕਿ ਸਦਾ ਸਾਡੇ ਮਨ ਵਿੱਚ ਤੇ ਲਿਖਣ ਵਿੱਚ ਮਹੰਤ ਸੁਮੇਰ ਸਿੰਘ ਜੀ, ਤੇ ਗਿਆਨੀ ਗਿਆਨ ਸਿੰਘ ਜੀ, ਬਾਬਾ ਸਰੂਪ ਸਿੰਘ ਜੀ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਜੀ ਚਕ੍ਰਵਰਤੀ,ਤੇ ਵੈਦ ਇੰਦਰਸਿੰਘਜੀ ਨੂੰ ਤਾਂਉਹਗੁਰੂ ਗੋਬਿੰਦ ਸਿੰਘ ਜੀ ਹੀ ਸਨ ਤੇ ਹਨ ਤੇ ਰਹਿਣਗੇ।

ਜੋ ਨਾਮ ਬਾਬਾ 'ਅਜਾਪਾਲ ਸਿੰਘ ਜੀ' ਕਾਹਨ ਸਿੰਘ ਜੀ, 'ਨਾਭਾ' ਨੇ ਮਨੋਂ ਕਲਪ ਜਾਂ ਸੰਤ ਬਿਹੰਗਮ ਗੁਰਮੁਖ ਪਿਆਰੇ ਫੂਲਾ ਸਿੰਘ ਜੀ ਤੇ ਸੰਤ; ਸੰਤ ਸਿੰਘ ਜੀ, 'ਗੋਤੇ ਵਾਲਿਆਂ' ਜਾਂ ਸ੍ਰੀਮਾਨ ਪੰਜਾਬ ਸਿੰਘ ਜੀ ਤਾਜੋ ਵਾਲਿਆਂ



Sri Satguru Jagjit Singh Ji Elibrary NamdhariElibrary@gmail.com

ਦੀ ਜਬਾਨੀ ਅਖਵਾਇਆ ਬਨਾਇਆ ਹੈ ਉਹ ਜਾਨਣ।

ਮੈਂ ਹੁਣ ਗੁਰੂ ਗੋਬਿੰਦ ਸਿੰਘ ਜੀ, ਦੇ (ਗੁਰੂ ਸਿੰਘ) ਸ਼ਬਦ ਨੂੰ ਗੁਰੂ ਗੋਬਿੰਦ ਸਿੰਘ ਜੀ ਸਾਬਤ ਕਰ ਦਸਨਾਂ ਹੈ। ਪਾਠਕ ਥੋੜੇ ਅੱਖਰਾਂ ਤੋਂ ਹੀ ਆਸ ਹੈ, ਕਿ ਦੂਰ ਸਨਾਸੀ ਅਰਥ ਲੈ ਲਾਭ ਪ੍ਰਾਪਤ ਕਰਨਗੇ। ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਨਦੇੜ ਦੇ ਕੌਤਕੋਂ ਬਾਦ ਭੀ ਗੁਰੂ ਗੋਬਿੰਦ ਸਿੰਘ ਜੀ ਹੀ ਜਾਨਣਗੇ।ਜਿਵੇਂ ਉਚਦੇ ਪੀਰ ਬਨਣ ਬਾਦ ਚਿਟਾ ਬਾਣਾਂ ਪਹਿਣ ਸਹੀ ਸਰੂਪ ਸਜੇ ਸੀ। ਤਿਵੇਂ ਹਾਂ ਸਰੂਪ ਸਿੰਘ ਜੀ ਨੂੰ ਵੱਖੀ ਵਾਲਾ ਘਾਓ ਦਿਖਾ ਕੇ ਗੁਰੂ ਬਾਲਕ ਸਿੰਘਜੀ ਨੂੰਗੁਰਤਾ ਸੌਂਪ ਪਸ਼ੌਰ ਵਾਲੇ ਸਿਖਨੂੰਦਰ ਸ਼ਨ ਦੇ ਤੇ ਕਾਬਲ ਜਾ ਕਲਾ ਕੌਤਕ ਕਰ, ਅੰਤ ਨਾਭੇ ਆ ਪੰਜ ਦਿਨ ਰਾਤ ਇਕ ਰਸ ਨੌਬਤ ਵਜਾ, ਓਹੋ ਘਾਓ ਜੋ ਦੱਖਣ ਵਿੱਚ ਪਠਾਣ ਹੱਥੋਂ ਵਜਾ ਸੀ। ਉਸਦੇ ਖੁਲ੍ਹ ਜਾਣ ਕਰਕੇ ਲਹੂ ਲਹੂ ਹੋਣ ਕਰ, ਆਪ ਕਹੇ ਕਿ ਹੁਣ ਸਾਡੀ ਤਿਆਰੀ ਹੈ, ਹੁਣ ਗੁਰੂ ਸਿੰਘ ਜੀ ਦੀ ਤਿਆਰੀ ਹੈ, ਕਹਿ, ਜੇਠ ਸੁਦੀ ਪੰਜ ੧੯੬੯ ਬਿ: ਨੂੰ ਜਿਨ੍ਹਾਂ ਦਾ ਦਿਹਾਂਤ ਹੋਇਆ ਉਹਨਾਂ ਨੂੰ ਸ੍ਰੀ ਦਸਮ ਜੀ ਹੀ ਜਾਨਣਗੇ।

'ਗੁਰੂ ਸਿੰਘ ਸਬਦ ਦਾ ਅਰਥ।'

(੧) ਗੁਰੂ ਨਾਨਕ ਜੀ ਤੋਂ ਗੁਰੂ ਤੇਗ ਬਹਾਦਰ ਜੀ ਤੱਕ, ਦੇਵ, ਦਾਸ, ਰਾਏ, ਬਹਾਦਰ, ਆਦਿ ਪਦਵੀਆਂ ਵਾਲੇ ਗੁਰੂ ਹੋਏ ਤੇ ਸਿੰਘ ਪਦਵੀ ਵਾਲੇ ਗੁਰੂ, ਗੁਰੂ ਗੋਬਿੰਦ ਸਿੰਘ ਜੀ ਜੋ ਹੋਏ ਹਨ। ਅਸੀਂ ਉਹ ਗੁਰੂ ਹਾਂ।



Sri Satguru Jagjit Singh Ji Elibrary NamdhariElibrary@gmail.com

ਭਾਵ, ਜੋ ਗੁਰੂ ਸਿੰਘ ਪਦਵੀ ਵਾਲਾ ਹੈ।

(੨) ਗੁਰੂ ਜਿਸਨੂੰ ਸਿੰਘ ਮੰਨਦੇ ਹਨ। ਜੋ ਸਿੰਘ ਸ਼ੇਰ, ਬਹਾਦਰ, ਗੁਰੂ ਹੈ।

(੩) ਜੋ ਸਿੰਘ ਪੰਥ ਦਾ ਗੁਰੂ ਹੈ।

(੪) ਗੁਰੂ-ਸਿੰਘ, ਕਟਾਹ ਕੁੰਡਲ, ਦੇ ਭਾਵ ਨਾਲ। ਜਿਵੇਂ ਕੜਾਹੇ ਦੇ ਦੋਵੇਂ ਕੰਡੇ ਪਕੜ ਲਿਆਂ ਸਾਰਾ ਬਾਕੀ ਦਾ ਕੜਾਹਾ ਵਿੱਚ ਆਜਾਂਦਾ ਹੈਤਿਵੇਂਗੁਰੂਸਿੰਘਕਹਿਣਨਾਲ (ਭਾਵ) ਆਦਿ ਅੰਤ ਦੇ ਅੱਖਰ ਕਿਹਾਂ ਗੋਬਿੰਦ ਆਪੇ ਵਿਚ ਆ ਗੁਰੂ ਗੋਬਿੰਦ ਸਿੰਘ ਜੀ ਅਰਥ ਬਣ ਜਾਂਦਾ ਹੈ ਜਿਵੇਂ:

ਆਦਿ ਨੰਨਾਂ ਨਾਨਕ ਗੁਰੂ ਅੰਤ ਮੰਮਾਂ ਗੁਰ ਰਾਮ।
ਬਣੇਂ ਨਾਮ ਕੁੰਡਲ ਕਟਾਹ ਮੰਡਲ ਮਾਹਿ ਤਮਾਮ।

ਸਭ ਗੁਰੂ ਹੀ ਨਾਮ ਕਹਿਣ ਕਰਵਿਚੇ ਆਏਤੇ ਪੂਜੇਗਏਜਿਸ ਨਾਮ ਦੀ ਗ੍ਰੰਥ ਸਾਹਿਬ ਸਾਰੇ ਵਿਚ ਵਡਿਆਈ ਕੀਤੀ ਹੈ।

ਕਟਾਹ ਕੁੰਡਲ। ਅਰਥੀਂ ਅੱਖਰ ਗ੍ਰੰਥ ਸਾਹਿਬ ਵਿੱਚ ਕਈ ਹਨ। ਸ਼ਿਰਫ ਸਮਝਨ ਅਰਥ ਵੇਖੋ।

ਕਬੀਰ ਧਰਤੀ ਅਰੁ ਅਕਾਸ ਮਹਿ ਦੋਇ ਤੂੰ ਬਰੀ ਅਬਧ।
ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਂ ਸਿਧ।

ਇਸ ਸਲੋਕ ਵਿੱਚ ਧਰਤੀ ਅਰ ਅਕਾਸ, ਕਹੇ ਇਹਨਾਂ ਵਿੱਚ ਵਸਦੇ ਸਭ ਜਾਨ ਦਾਰਾਂ ਨੂੰ ਤੇ ਭੇਖਾਂ ਤੇ ਚੁਰਾਸੀ ਸਿਧਾਂ ਨੂੰ ਸਉਂਹੇ ਲਿਆਂਦਾ ਗਿਆ ਹੈ। ਤੇ ਕਿਹਾ ਹੈ ਹੇ ਦੋਇ ਤੂੰ ਬੜੀ ਅਬਧ ਹੈਂ, ਭਾਵ, ਦੂਐਤੇ ਤੂੰ ਨਾ ਮਾਰੀ ਜਾਣ ਵਾਲੀ ਹੈਂ। ਸਭ ਤੇਰੇ ਭਰਮ ਵਿੱਚ ਪੈ ਭਰਮ ਰਹੇ ਹਨ



Sri Satguru Jagjit Singh Ji Elibrary NamdhariElibrary@gmail.com

ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਨਵੇਕੋਂ ਬਾਬ ਦਾ ਜੀਵਨ ਲਿਖਿਆ ਹੈ ਤੇ ਗੁਰੂ ਸਿੰਘ ਦੇ ਵਾਕ ਤੋਂ ਭੀ ਗੁਰੂ ਗੋਬਿੰਦ ਸਿੰਘ ਜੀ ਹੀ ਮਤਲਬ ਲਿਆ ਹੈ। ਸਾਨੂੰ ਨਾਮ-ਧਾਰੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਹੀ ਗੁਰੂ ਬਾਲਕ ਸਿੰਘ ਜੀ ਦਾ ਮੇਲ ਤੇ ਸਤਿਗੁਰੂ ਰਾਮ ਸਿੰਘ ਜੀ ਜੋਗ ਸਬਦ ਅਮਾਨਤ ਸੌਂਪੀ। ਗੁਰਤਾ ਦਾ ਨਿਯਮ। 'ਸਦ ਪੀੜੀ ਗੁਰੂ ਚਲੰਦੀ' ਵਾਕ ਵਾਰਾ ਖਾਂਦਾ ਹੈ। ਅਸੀਂ ਕਾਨ੍ਹ ਸਿੰਘ ਜੀ ਨਾਭਾ ਦੀ ਸ਼ਹਾਦਤ ਦੇਂਦੇ ਹਾਂ। ਗਿਆਨੀ ਗਿਆਨ ਸਿੰਘ ਜੀ ਤੇ ਮਹੰਤ ਸੁਮੇਰ ਸਿੰਘ ਜੀ ਤੇ ਸੂਰਜ ਪ੍ਰਕਾਸ਼ ਜਿਹੇ ਗ੍ਰੰਥਾਂ ਦੇ ਆਸ਼ੇ ਦੀ ਪੁਸ਼ਟੀ ਲਈ। ਤੇ ਮਰ-ਯਾਦਾ ਗੁਰ ਨਾਨਕ ਜੀ ਦੀ ਟੋਰੀ ਪੂਰੀ ਕਰਨ ਲਈ। ਜਿਵੇਂ ਭਾਈ ਗੁਰਦਾਸ ਜੀ ਨੇ ਕਿਹਾ ਹੈ। 'ਜੋਤੀ ਜੋਤਿ ਜਗਾਇਅਨ ਦੀਵੇ ਤੇ ਜਿਉਂ ਦੀਵਾ ਬਲਿਆ।' ਲਈ ਸਭ ਕੁਝ ਲਿਖਿਆ ਹੈ।

ਮੈਂ ਇਸ ਪੁਸਤਕ ਦੇ ਪਾਠਕਾਂ ਪਾਸ ਬੜੇ ਹਿਤ ਤੇ ਸਰਧਾ ਭਰੇ ਸ਼ਬਦਾਂ ਨਾਲ ਅਰਜ ਕਰਦਾ ਹਾਂ। ਜਿਵੇਂ ਮੈਂ ਆਪ ਜਾਕੇ ਨਾਭੇ ਗੁਰੂ ਗੋਬਿੰਦ ਸਿੰਘ ਜੀ ਦਾ ਅਸਥਾਨ ਡਿਠਾ ਹੈ। ਜਿਥੇ ਗੁਰੂ ਜੀ ੧੯੩੦ ਬਿ: ਤੋਂ ੧੯੬੯ ਤੱਕ ਰਹੇ ਹਨ। ਜਾ ਦੇਖਣ। ਜਿਸਤੋਂ ਪ੍ਰਤੀਤ ਹੋਵੇਗਾ ਕਿ ਐਸਾ ਤੱਪ ਇਕਾਂਤ ਅਸਥਾਨ ਹੋਰ ਕਿਸਦਾ ਹੋ ਸਕਦਾ ਹੈ। ਤੇ ਤੀਰ-ਨੇਜ਼ੇ ਤੁਲਵਾਰ ਬੰਦੂਕ ਕ੍ਰਿਪਾਨ ਗੋਧੀਏ ਆਦਿ ਸ਼ਸ-ਤਰ ਏਡੇ ਵਧੀਆ ਤੇ ਭਾਰੇ ਕੌਣ ਰਖਣ ਵਾਲਾ ਸੀ। ਗੁਰ-



Sri Satguru Jagjit Singh Ji Elibrary NamdhariElibrary@gmail.com

ਦੁਆਰੇ ਦੇ ਨਾਲ ਲਗਦੀ ਜਮੀਨ ਤੇ ਹੋਰ ਕੁਝ ਮਾਲਕੀ ਆਮਦਨੀ ਦਸਦੀ ਹੈ ਕਿ ਪੂਰਨ ਪ੍ਰਤਾਪੀ ਸਤਿਗੁਰੂ ਜੀ ਹੀ ਏਥੇ ਏਨਾਂ ਅਰਸਾ ਰਹੇ ਹਨ। ਉਹਨਾਂ ਦੇ ਏਥੇ ਹੁੰਦੇ ਸਮੇਂ ਸਰਧਾ ਪੂਰੀ ਹੋਣ ਵਾਲੇ ਸੇਵਕ ਲੋਕ ਘੋੜੇ ਭੇਟਾ ਕੀਤਾ ਕਰਦੇ ਸੀ। ਜੋ ਕੁਝ ਗੁਰੂ ਜੀ ਕੋਲ ਰਖਦੇ ਤੇ ਕੁਝ ਹਜੂਰ ਸਾਹਿਬਹੀ ਭੇਜ ਦੇਂਦੇ ਸੀ ਸੇਵਕ ਦਸਦੇ ਹਨ।ਇਹਮਿਟੀ ਦੇ ਘੋੜੇ ਜੋ ਹੁਣ ਉਸ ਅਸਥਾਨ ਤੈ ਜਾਂ ਬਨੇਰਿਆਂ ਤੇ ਜੋ ਬਹੁਤ ਸੁੰਦਰ ਧਰੇ ਦਿਸਦੇ ਹਨ। ਇਹ ਬਾਦ ਸ਼ਰਧਾਲੂਆਂ ਵਲੋਂ ਧਰੇ ਟਿਕੇ ਹਨ। ਕਮੇਟੀ ਨੇ ਕਬਜਾ ਤੇ ਹਰ ਆਮਦਨ ਤੇ ਕੀਤਾ ਹੋਇਆ ਹੈ। ਤੇ ਗੁਰ-ਦੁਆਰਾ ਜਾਣਕੇ ਖਸਤਾ ਹਾਲ ਕੀਤਾ ਜਾਪਦਾ ਏ। ਜਿਵੇਂ ਦਸਮ ਗ੍ਰੰਥ ਦੀ ਮਾਨਤਾ ਪੂਜਾ ਘਟਾਈ ਨੇ। ਕਿ ਮਤੇ ਸਾਡੇ ਬਨਾਏ ਗ੍ਰੰਥ ਗੁਰੂ ਦੇ ਨਾਲ ਦੂਜਾ ਭੀ ਕੋਈ ਗੁਰੂ ਗ੍ਰੰਥ ਨ ਜਾਪੇ ਤਿਵੇਂ ਉਸੇਤ੍ਰਾਂ ਰੋਂ ਤੋਂ ਹੀ ਇਹ ਡੇਰਾ ਬੇ-ਧਿਆਨਾਂ ਕੀਤਾ ਗਿਆ ਜਾਪਦਾ ਹੈ। ਮਤੇ ਸਾਡਾ ਪ੍ਰਾਪੇ-ਗੰਡਾ ਗਲਤ ਤੇ ਪਾਜ ਗ੍ਰੰਥ ਗੁਰੂ ਵਾਲਾ ਨਾ ਉਘੜਦਾ ਹੋਵੇ ਜਿਥੇ ਨਾ ਕੁਝ ਬਨਾਨ ਦਾ ਹੁਕਮ ਸੀ। ਹਜੂਰ ਦਾ ਹਜੂਰ ਸਾਹਿਬ ਓਥੇ ਸਭ ਕੁਝ ਹਦੋਂ ਵੱਧ ਕੀਤਾ ਹੋਇਆ ਹੈ। ਤੇ ਜਿਥੇ ਜੋਗ ਸੀ ਓਥੇ ਜਾਣਕੇ ਬਣੇ ਅਸ਼ਥਾਨਾਂ ਬੜੇ ਨੌਬਤਾਂ ਸ਼ਸਤ੍ਰਾਂ ਲੰਗਰਾਂ ਮੰਦਰਾਂ ਦੀ ਜਾਣਕੇ ਹੀ ਬੇ-ਅਦਬੀ ਤੇ ਬਰਬਾਦੀ ਕੀਤੀ ਹੋਈਏ। ਇਹ ਅੰਗ੍ਰੇਜਾਂ ਦੀ ਮਿਹਰ-ਬਾਨੀ ਅਜੇ ਭੀ ਸਾਡੇ ਹਿਰਦਿਆਂ ਚੋਂ ਨਹੀਂ ਨਿਕਲੀ।ਲੇਖਕ



Sri Satguru Jagjit Singh Ji Elibrary NamdhariElibrary@gmail.com

# ਧੰਨਵਾਦ

ਮੈਂ ਸਭ ਤੋਂ ਪਹਿਲਾਂ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ, ਜਿਨਾ ਮੇਰੇ ਤੇ ਮੇਹਰ ਦੀ ਨਿਗਾਹ ਕਰ ਸਿਖ ਜੀਵਨ ਦਿਤਾ ਤੇ ਕਈ ਜੀਵਨ ਸਿਖਾਂ ਤੇ ਮਹਾਤਮਾਂ ਦੇ ਲਿਖਣ ਦਾ ਮੈਨੂੰ ਮਾਣ ਦਿਤਾ। ਜੋ 'ਸਤਿਜੁਗ' ਦੇ ਬਸੰਤ ਨੰਬਰਾਂ ਵਿਚ ਬਹੁਤ ਗਿਣਤੀ ਚਿ ਹਨ। ਧੰਨ ਸਤਿਗੁਰੂ ਜੀ ਹਨ, ਜਿੰਨਾਂ ਮੈਨੂੰ ਆਪਣੇ ਦੂਰ ਨੇੜਿਓ ਲੈ ਸਾਂਭੇ ਗ੍ਰੰਥ ਦੇ ਗ੍ਰੰਥਾਂ ਦੇ ਖੋਜੀ ਹੋਣ ਦਾ ਮਾਣ ਦਿਤਾ ਤੇ ਨਾਲੋਂ ਨਾਲ ਨਾਮਧਾਰੀ ਪੰਥ ਤੇ ਸਮੇਂ ਦਾ ਇਤਿਹਾਸ ਲਿਖਣ ਦਾ ਸੁਭਾ ਦੇ ਕਹੇ ਕਹੇ ਬੁਧ ਬਲ ਦੀ ਬਖਸ਼ਸ਼ ਕੀਤੀ। ਧੰਨ ਸਤਿਗੁਰੂ ਜੀ ਹਨ, ਜਿੰਨਾਂ ਮੈਨੂੰ ਦੋ ਤਿੰਨ ਵਾਰ ਮਾਰੂ ਬੀਮਾਰੀਆਂ ਵਿਚ ਪੈ ਨੂੰ ਬਚਾ, ਰੱਖ ਕਿਹਾ ਉਠ ਤਕੜਾ ਹੋ ਅਜੇ ਤੈਥੋਂ ਕੁਝ ਕੰਮ ਕਰਾਣਾਂ ਹੈ। ਜੇ ਮੈਂ ਗੁਮਰਾਹੀ ਭੀ ਕੀਤੀ ਤਾਂ ਬਾਹੋਂ ਫੜ ਖੜਿਆਂ ਕੀਤਾ। ਮੈਂ ਐਸੇ ਮਿਹਰਬਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਅਵੱਸ਼ ਹੋਈਆਂ ਭੁਲਾਂ ਦੀ ਖਿਮਾਂ ਮੰਗਦਾ ਹਾਂ ਤੇ ਅਗੋਂ ਕੁਝ ਕਰਨ ਦੇ ਬਲ ਲਈ ਬਖਸ਼ਸ਼ ਮੰਗਦਾ ਹਾਂ।

ਹੁਣ ਮੈਂ ਉਹਨਾਂ ਇਤਿਹਾਸ ਲੇਖਕਾਂ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਦੀਆਂ ਲਿਖਤਾਂ ਤੋਂ ਮੈਨੂੰ ਇਸ



Sri Satguru Jagjit Singh Ji Elibrary NamdhariElibrary@gmail.com

ਗ੍ਰੰਥ ਦਾ ਮਸਾਲਾ ਮਿਲਿਆ ਹੈ, ਤੇ ਪਾਠਕਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨ ਮਿਲਿਆ ਹੈ।

ਮਹੰਤ ਸੁਮੇਰ ਸਿੰਘ ਜੀ ਪਟਨਾਂ ਜਿਨਾਂ ਨਦੇੜ ਕੌਤਕੋਂ ਬਾਦ ਦੇ ਜੀਵਨ ਦੀਆਂ ਸਾਖੀਆਂ ਨੰਬਰ ਵੱਖ ਵੱਖ ਦੇ ਦਰਸਾਈਆਂ ਹਨ। ਜੋ ਜੋ ਉਹਨਾਂ ਨੂੰ ਮਿਲੀਆਂ ਹਨ ਤੇ ਅਸਥਾਨ ਭੀ ਦਿਤੇ ਹਨ, ਪਸ਼ੌਰ ਤੇ ਕਾਬਲ ਤਕ ਜਾਨਦੇ ਗੁਰੂ ਜੀ ਦੇ, ਨਿਜੀ ਲਿਖਤੀ ਪੋਥੀ ਗੁਰ ਬਿਲਾਸ ਵਿਚ ।

ਗਿਆਨੀ ਗਿਆਨ ਸਿੰਘ ਜੀ ਜਿੰਨਾਂ ਪੰਥ ਪ੍ਰਕਾਸ ਵਿਚ ਨਦੇੜ 'ਨਰ ਨਾਟਕ' ਕੀਤਾ ਗੁਰੂ ਗੋਬਿੰਦ ਸਿੰਘ ਜੀ ਦਾ ਲਿਖ, ਬਾਦ ਸਿੰਘਾਂ ਵਲੋਂ ਸਹੀ ਸਮੇਂ ਦਾ ਚਿਤਰ ਜੋ ਗੁਰੂ ਗੋਬਿੰਦ ਸਿੰਘ ਜੀ ਕਰ ਗਏ ਸੀ ਬੇ-ਪਤਾ ਤੇ ਬਿਨ ਮਲਾਹ ਬੇੜੇ ਦੀ ਤਰਾਂ ਛਡ ਜਾਣ ਵਾਲਾ ਲਿਖਿਆ ਬਾਬੇ ਦੀ ਬੇਰ ਵਾਲੇ ਨੱਥਾ ਸਿੰਘ ਦੀ ਅਰਜ ਤੇ ਜੰਗ ਵਿਚ ਦਰਸਨ ਦੇ ੧੯੩੨ ਬਿ: ਮਦਦ ਦਿਤੀ ਲਿਖੀ ਹੈ। ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਦਰਸਨ ਦੇ ਸਤਿਗੁਰੂ ਰਾਮ ਸਿੰਘ ਜੀ ਜੋਗ (ਗੁਰਤਾ) ਨਿਜੀ ਸਕਤ ਸੌਂਪ ਪੱਕੀ ਕੀਤੀ ਸੀ। ਸਹੀ ਸਮਾਚਾਰ ਲਿਖਣ ਲਗਿਆਂ ਸਾਫ ਗੋਈ ਦਰਸਾਈ ਹੈ। ਜਿੰਨੀ ਮਿਲੀ ਹੈ ਗੁਰੂ ਬਾਲਕ ਸਿੰਘ ਜੀ ਸਤਿਗੁਰੂ ਰਾਮ ਸਿੰਘ ਵਾਸਤੇ ਅਦਬੀ ਤੇ ਸਿਫਤੀ ਅਖਰ ਸੋਹਣੇ



Sri Satguru Jagjit Singh Ji Elibrary NamdhariElibrary@gmail.com

ਸਮਝ ਆਏ ਲਿਖੇ ਹਨ ਉਹਨਾਂ ਦਾ ਅਤਿ ਧੰਨਵਾਦੀ ਹਾਂ।

'ਪੰਜਾਬੀ ਭੈਣ' ਰਸਾਲੇ ਦੇ ਐਡੀਟਰ ਜੀ, ਜਿੰਨਾਂ ੧੯੧੬ ਈ: ਮਈ ਦੇ ਰਸਾਲੇ ਵਿਚ ਲਿਖਿਆ ਸੀ। ਜੋ ਵੀਰ ਭੈਣਾਂ ਏਹਨ 'ਇਤਿਹਾਸ ਦੇ ਅਣਲਿਖੇ ਪਤਰੇਆਂ' ਨੂੰ ਅਖਰਾਂ ਤੋਂ ਪਰੇ ਨੀਝ ਲਾਕੇ ਵਿਚਾਰਨਗੇ। ਉਹਨਾਂ ਨੂੰ ਸਚੇ ਪਿਤਾ ਪਾਤਸ਼ਾਹ ਕਲਗੀਧਰ ਜੀ ਦੇ ਸ੍ਰੀ ਅਬਿਚਲ ਨਗਰ ਵਿਚ ਭਾਣਾਂ ਵਰਤਾਨ ਦੇ ਨਾਲ ਲਗਦੇ ਹੀ ਸਮੇਂ ਦੀ ਅਲੌਕਿਕ ਝਾਕੀ ਦਿਸੇਗੀ ਤੇ ਇਸ ਪ੍ਰਸੰਗ ਦੇ ਨਾਇਕ ਵਿਚ ਪਿਤਾ ਕਲਗੀਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ ਭਾਸੇਗਾ। ਬੱਸ ਹੋਰ ਕਿਸੇ ਸੈਨਤ ਯਾ ਸੁਨਾਵੇ ਦੀ ਲੋੜ ਨਹੀਂ।

'ਆਲਿਮ' ਜੀ ਇਸ ਤੇ ਇਹ ਰਾਏ ਲਿਖਦੇ ਹਨ, ਇਹ ਰਾਏ ਸਚੀ ਤੇ ਸਪਸ਼ਟ ਹੈ ਕਿ ਬਾਬਾ ਜੀ ਦੇ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ ਸੀ, ਇਸ ਲਈ ਐਡੀਟਰ ਜੀ ਧੰਨਤਾ ਦੇ ਜੋਗ ਹਨ।

ਸ੍ਰ: ਹੀਰਾ ਸਿੰਘ ਜੀ 'ਦਰਦ' (ਫੁਲਵਾੜੀ ਰਸਾਲਾ ਦੇ ਮਾਲਕ) ਜੀ ਭੀ ਧੰਨਵਾਦ ਦੇ ਜੋਗ ਹਨ। ਜਿਨਾਂ ਨੇ ਉਚੇਚੀ ਦਰਖਾਸਤ ਕਰ, ਸ੍ਰ: ਕਾਹਨ ਸਿੰਘ ਜੀ (ਨਾਭਾ) ਤੋਂ ਗੁਰੂ ਗੋਬਿੰਦ ਸਿੰਘ ਜੀ ਦਾ ਗੁਪਤ ਜੀਵਨ ਲਿਖਵ 'ਇਤਿਹਾਸ ਦੇ ਅਣਲਿਖੇ ਪਤਰੇ' 'ਪੰਜਾਬੀ ਭੈਣ'



Sri Satguru Jagjit Singh Ji Elibrary NamdhariElibrary@gmail.com

ਰਸਾਲੇ ਤੇ ਛਪਣ ਬਾਦ ੧੧ ਸਾਲ ਦੇ ਲੇਖਕ ਨੂੰ ਭੀ ਪਰਗਟ ਕੀਤਾ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਰਹਿ ਤਾ ਜੀਵਨ ਭੀ ਕੁਝ ਵਾਰਤਾ ਦੇ ਰੂਪ ਵਿਚ ਲੀਤਾ।

ਭਾਈ ਕਾਹਨ ਸਿੰਘ ਜੀ (ਨਾਭਾ) ਜਿਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਝ ਕਥਾਵਾਂ ਜੋ ਥੋੜੇ ਸਿਖਾਂ ਤੋਂ ਬਿਨਾਂ ਗੁਪਤ ਲਿਖੀਆਂ ਪਈਆਂ ਸੀ। ਸੋ ਲਿਖੀਆਂ ਤੇ ਆਪਣੇ ਵਲੋਂ ਭੀ ਲਿਖਿਆ ਹੈ ਕਿ ਕਲਗੀਧਰ ਜੀ ਦਖਨ ਵਿਚ ਨਹੀਂ ਸਮਾਏ। ਕਿਉਂਕਿ ਦਸਮੇਸ਼ ਜੀ ਦੇ ਅੰਗ ਸਜਾਏ ਸ਼ਸਤ੍ਰ ਅਤੇ ਸਰੀਰ ਦੀਆਂ ਅਸਥੀਆਂ ਅੰਗੀਠੇ ਵਿਚੋਂ ਨਹੀਂ ਮਿਲੀਆਂ ਅਤੇ ਤਬੇਲੇ ਵਿਚੋਂ ਖਾਸ ਸਵਾਰੀ ਦਾ ਘੋੜਾ ਭੀ ਗਾਇਬ ਹੋ ਗਿਆ ਸੀ। ਗੁਰੂ ਜੀ ਗੁਪਤ ਰੀਤ ਨਾਲ ਪੰਜਾਬ ਵਿਚ ਰਹੇ ਹਨ। ਇਸ ਖਿਆਲ ਦੀ ਪੁਸ਼ਟੀ ਲਈ ਲਿਖਦੇ ਹਨ, ਕਿ ਬਾਬਾ ਜੀ ਦੀ ਵਖੀ ਵਿਚ ਸ਼ਸਤ੍ਰ ਦਾ ਪੁਰਾਣਾਂ ਘਾਉ ਅੰਤ ਸਮੇਂ ਵੇਖਿਆ ਸੀ। ਅਰੁ ਉਹਨਾਂ ਦੇ ਰਹੁ ਰੀਤ ਅਤੇ ਤੇਜ ਪ੍ਰਤਾਪ ਆ-ਮਾਨੁਖੀ ਸੀ। ਅਰ ਦੇਸ ਦੀ ਨੀਤੀ ਨਾਲ ਜ਼ਰੂਰ ਕੋਈ ਸਬੰਧ ਸੀ। ਉਹਨਾਂ ਪਾਸ ਵੇਲੇ ਕੁਵੇਲੇ ਅਨੇਕ ਲਿਬਾਸ ਵਿਚ ਸਿੰਘ ਆਉਂਦੇ ਜਾਂਦੇ ਸਨ। ਅਰ ਕਈ ਵਾਰ ਕਦ। ਸਿੰਘਾਂ ਵਿਚੋਂ ਘੋੜੇ ਸਮੇਤ ਅਸਥਾਨ ਤੋਂ ਗੁਪਤ ਰਹਿੰਦੇ ਸਨ ਅਰ ਅਨੇਕ ਸਿੰਘ ਸ਼ਸਤ੍ਰ ਲੈ ਜਾਇਆ ਕਰਦੇ ਸਨ!

ਕਾਹਨ ਸਿੰਘ ਜੀ ਨੇ ਹਸਤ ਲਿਖਤ ਪੋਥੀ ਜੋ ਸਾਂਭ



Sri Satguru Jagjit Singh Ji Elibrary NamdhariElibrary@gmail.com

ਰਖੀ, ਜੋ ਪਾਠਕ ਪਿਛੇ ਪੜ ਆਏ ਹਨ ਵਿਚ ਜੋ ਉਸਦਾ ਮੁਢ ਅਰੰਭਿਆ ਹੈ। ਦਖਣ ਸੇ ਸਵਾਰ ਹੋਕੇ ਭਾਦਰੋ ਸ਼ਹਿਰ ਮੈ ਆਨ ਬਿਰਾਜੇ ਭਾਵੇਂ ਸ੍ਰ: ਜੀ ਨੇ ਅਜਾਪਾਲ ਸਿੰਘ ਨਾਮ ਲਿਖਿਆ ਹੈ। ਪਰ ਗੁਰੂ ਸਿੰਘ ਸਬਦ ਤੋਂ ਨਾਲੋਂ ਨਾਲ ਸਾਬਤ ਕੀਤਾ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਹੀ ਸਨ, ਇਸ ਲਈ ਭਾਈ ਜੀ ਧੰਨੁਵਾਦ ਦੇ ਜੋਗ ਹਨ।

ਪਰੋਫੈਸਰ ਗੰਗਾ ਸਿੰਘ ਜੀ ਜਿਨਾਂ ਨੇ ਅਕਾਲੀ ਹੁੰਦਿਆਂ 'ਅੰਮ੍ਰਿਤ' ਰਸਾਲੇ ਵਿਚ ਲਿਖਿਆ ਦਸਮੇਸ਼ ਜੀ ਜੀ ਨੇ ਕਦੀ ਗੁਰਿਆਈ ਗੁਰੂ ਗਰੰਥ ਸਾਹਿਬ ਨੂੰ ਨਹੀਂ ਦਿਤੀ ਤੇ ਲਿਖਿਆ ਹੈ ਉਹ ਕੋੜੀ ਬੀੜ ਸੀ ਜਾਂ ਹੈ। ਇਸ ਵਕਤ ਦੀਆਂ ਬੀੜਾਂ ਵਿਚ ਕਈ ਭੇਦ ਹਨ, ਭਾਵ ਜਿੰਨਾਂ ਨੇ ਸਾਬਤ ਕੀਤਾ ਕਿ ਦਸਮ ਜੀ ਨੇ ਗਰੰਥ ਸਾਹਿਬ ਨੂੰ ਗੱਦੀ ਨ ਦਿਤੀ ਹੈ ਨ ਜੋਤੀ ਜੋਤਿ ਨਦੇੜ ਸਮਾਏ ਹਨ। ਕਿਉਂਕਿ ਭਾਈ ਗੁਰਦਾਸ ਦੇ ਲਿਖੇ ਗੁਰ ਅੰਗਦ ਗੁਰ ਅੰਗ ਤੇ ਅੰਮ੍ਰਿਤ ਬਿਰਖ ਅੰਮ੍ਰਿਤ ਫਲ ਫਲਿਆ। ਜੋਤੀ ਜੋਤਿ ਜਗਾਇਨ ਦੀਵੇ ਤੇ ਜਿਉ ਦੀਵਾ ਬਲਿਆ। ਸਚ ਸਬਦ ਗੁਰ ਸੌਂਪਿਆ ਸਚ ਟਕਸਾਲੋਂ ਸਿਕਾ ਚਲਿਆ। ਵਾਕ ਪੂਰਾ ਕੀਤੇ ਬਿਨਾਂ ਦਸਮ ਜੀ ਦੇਹਾਂਤ ਨ ਕਰਦੇ ਸੀ। ਜਿਸਦਾ ਭਾਵ ਹੈ ਕਿ ਗੁਰੂ ਜੀ ਗੁਪਤ ਰਹੇ ਜਗਤ ਤਮਾਸ਼ਾ ਦੇਖ ਗੁਰਤਾ ਸੌਂਪ ਹੀ ਜੋਤੀ ਜੋਤ ਸਮਾਏ। ਗੰਗਾ ਸਿੰਘ ਜੀ ਸ਼ਾਰਗ੍ਰੇਹੀ ਹੋਣਦੇ ਕਾਰਨ ਧੰਨਵਾਦ ਦੇ ਜੋਗ



Sri Satguru Jagjit Singh Ji Elibrary NamdhariElibrary@gmail.com

ਹਨ । ਮੈਂ ਉਹਨਾਂ ਦਾ ਦਿਲੋਂ ਦਲੀਲੋਂ ਧਨਵਾਦ ਕਰਦਾ ਹਾਂ ।

ਬਾਬਾ ਸਰੂਪ ਸਿੰਘ ਜੀ ਤੇ ਉਹਨਾਂ ਦੇ ਪੋਤੇ ਨਰਾਇਣ ਸਿੰਘ ਜੀ ਭੀ ਧੰਨਵਾਦ ਜੋਗ ਹਨ। ਜਿੰਨਾਂ ਨੇ ਭਾਈ ਬਾਲਾ ਜੀ ਤਰਾਂ ਗੁਪਤ ਕਥਾ ਸੁਨਾਈ ਤੇ ਲਿਖਾਈ ਤੇ ਬਾਬਾ ਬਿਸ਼ਨ ਸਿੰਘ ਜੀ ਲਿਖਣ ਵਾਲੇ ਧੰਨਵਾਦ ਦੇ ਜੋਗ ਹਨ। ਜਿੰਨਾਂ ਨੇ ਮੂਲ ਮਸਾਲਾ ਬਾਬੇ ਸਰੂਪ ਸਿੰਘ ਜੀ ਪਾਸੋਂ ਆਇਆ। ਗੁਰੂ ਗੋਬਿੰਦ ਸਿੰਘ ਜੀ ਦੇ ਵਖੀ ਦੇ ਘਾਉ ਦੇਖਣ ਦਾ ਤੇ ਅੰਤ ਸਮੇਂ ਵਖੀ ਦਾ ਘਾਉ ਖੁਲ ਲਹੂ ਲਹੂ ਹੋਣ ਦਾ ਤੇ ਜੇਠ ਸੁਦੀ ਪੰਜ ੧੮੬੯ ਬਿ: ਸੰਮਤ ਗੁਰੂ ਗ਼ੋਬਿੰਦ ਸਿੰਘ ਜੀ ਦਾ ਦੇਹਾਂਤ ਲਿਖਿਆ ਤੇ ਹੋਰ ਕਈ ਕਥਾਂ ।ਵਚਲੇ ਸਮੇਂ। ਅੰਗਰੇਜਾਂ ਨੂੰ ਕਹਿਣਾ ਹਾਲ ਲੁਦਿਹਾਨੇ ਹੀ ਠਹਿਰੋ ਤੇ ਅਨੇਕ ਸਿੰਘ ਔਂਦੇ ਜਾਂਦੇ, ਕਈ ਦਿਨ ਬਿਨਾਂ ਪਤੇ ਜਾਂਦੇ ਕਿਤੇ ਗੁਰੂ ਜੀ ਲਿਖਿਆ ਹੈ ?

ਭਾਈ ਵੀਰ ਸਿੰਘ ਜੀ ਦਾ ਧੰਨਵਾਦ ਇਸ ਲਈ ਅਤਿ ਉਤਮ ਹੈ ਕਿ ਆਪਨੇ ਜਿਵੇਂ ਸੂਰਜ ਪ੍ਰਕਾਸ ਦੇ ਗੁਰੂ ਹਰਿ ਕ੍ਰਿਸਨ ਜੀ ਦੇ ਅੰਤ ਸਮੇਂ ਸੰਗਤਾਂ ਨੂੰ ਉਪਦੇਸ ਤੇ ਕੋਈ ਟਿਪਣੀ ਨਹੀਂ ਕੀਤੀ। ਤਿਵੇਂ ਕੰਬਦੀ ਕਲਾਈ ਦੇ ਗੀਤਾਂ ਵਿਚ ਅੰਰਲਦੀ ਆਵਾਜ਼ ਨਹੀਂ ਲੁਕਾਈ ਤੇ ਲਿਖਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਮੁਖ ਰਖ ਜੋ ਪੜ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਨੰਦੇੜ ਸਾਹਿਬੋਂ



Sri Satguru Jagjit Singh Ji Elibrary NamdhariElibrary@gmail.com

ਬਿਨਾਂ ਪੂਰਾ ਪਤਾ ਦਿਤੇ ਚਲੇ ਗਏ ਤੇ ਫੇਰ ਔਣਦਾ ਇਕਰਾਰ ਭੀ ਕਰ ਗਏ ਹਨ ਤੇ ਜੋ ਸੁਖ ਓਹਨਾਂ ਦੇ ਦੇਹਧਾਰੀ ਸਰੂਪ ਚਿ. ਦਰਸਨ ਦਾ ਸੀ। ਉਹ ਗਰੰਥ ਗੁਰੂ ਦੇ ਦਰਸਨ ਤੋਂ ਨਹੀਂ ਹੁੰਦਾ।

ਭਾਈ ਵੀਰ ਸਿੰਘ ਜੀ ਦਾ ਲੇਖ ਬਸੰਤ ਨੰਬਰ ਵਿਚੋਂ ਇਸ ਲਈ ਲਿਖਿਆ ਹੈ ਕਿ ਭਾਈ ਜੀ ਨੇ ਜੋ ਉਹਨਾਂ ਦੇ ਅੰਦਰ ਸਿੰਘ ਸਭਾ ਦੇ ਮੋਹਰੀ ਹੁੰਦਿਆਂ ਭਾਵ ਸੀ ਜੋ ਉਹਨਾਂ ਦੇ ਕੰਬਦੀ ਕਲਾਈ ਦੇ ਗੀਤ ਵਿਚ ਲਿਖੇ ਤੋਂ ਅਸਾਂ ਪਿਛੇ ਦਸਿਆ ਹੈ। ਆਪਨੇ ਸੰਤ ਇੰਦਰ ਸਿੰਘ ਜੀ ਦੇ ਕਹੇ ਉਹ ਜਿਓਂ ਕਾ ਕਿਓਂ 'ਸਤਿਜੁਗ' ਦੇ ਬਸੰਤ ਨੰਬਰ ਜੋਗ ਲਿਖ ਭੇਜਿਆ ਹੈ। ਸੋ ਇਹ ਹੈ:—

ਪ੍ਰਸਿਧ ਪੰਜਾਬੀ ਅਖਬਾਰ "ਖਾਲਸਾ ਸਮਾਚਾਰ" ਜਿਸਦੇ ਮਾਲਕ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਹਨ ਦੇ ਸੰਪਾਦਕ ਭਾਈ ਸੇਵਾ ਸਿੰਘ ਜੀ, ਤੇ ਭਾਈ ਵੀਰ ਸਿੰਘ ਜੀ ਦੀ ਰਾਏ ਜੋ ਸਤਿਗੁਰੂ ਰਾਮ ਸਿੰਘ ਜੀ ਤੋਂ ਰਹਿਨੁਮਾਈ ਦੀ ਭਾਵਨਾਂ ਰਖਦੇ ਸਨ। ਆਪਦੀਆਂ ਇਹ ਸਤਰਾਂ ਧਿਆਨ ਜੋਗ ਹਨ।

'ਸਾਨੂੰ ਭਾਈ ਇੰਦਰ ਸਿੰਘ ਜੀ 'ਚਕ੍ਰਵਰਤੀ' ਬਹੁਤ ਦੇਰ ਤੋਂ ਸ੍ਰੀ ਬਾਬਾ ਜੀ ਰਾਮ ਸਿੰਘ ਜੀ ਦੇ ਰੂਹਾਨੀ ਜੀਵਨ ਸਬੰਧੀ ਕੁਝ ਲਿਖਨ ਲਈ ਪ੍ਰੇਰਨਾਂ ਕਰ ਰਹੇ ਹਨ। ਉਹ ਗੁਰੂ ਸਾਹਿਬਾਂ ਦੇ ਚਲਾਏ ਹੋਏ ਮਾਰਗ ਦੇ ਬਾਨੀ ਹਨ, ਸ੍ਰੀ ਬਾਬਾ ਜੀ ਕਿਸੇ ਓਪਰੇ ਮਜ਼ਹਬ ਦੇ



Sri Satguru Jagjit Singh Ji Elibrary NamdhariElibrary@gmail.com

ਬਾਨੀ ਨਹੀਂ ਹੋਏ ?"

ਆਮ ਸਿਖ ਸੈਨਾ ਦੇ ਸਪਾਹੀ ਸਨ, ਜਦ ਲਾਹੌਰ ਦਰਬਾਰ ਨੇ ਸਰਹੱਦੀ ਇਲਾਕੇ ਦੀ ਸੁਧਾਈ ਲਈ ਚੜ੍ਹਾਈ ਕੀਤੀ ਸੀ, ਇਹ ਨਾਲ ਸਨ। ਭਾਵ ਜਦ ਅਟਕ ਨੇ ਅਟਕ ਰਸਤਾ ਦਿਤਾ। (ਸਤਿਗੁਰੂ ਰਾਮ ਸਿੰਘ ਜੀ ਉਸ ਵੇਲੇ ਫੌਜ ਜਾਂਦੀ ਦੇ ਵਿਚ ਸਨ।-ਲੇਖਕ) ਹਜਰੋਂ ਦੇ ਮੁਕਾਮ ਤੇ ਆਪਦੀ ਬਾਬਾ ਬਾਲਕ ਸਿੰਘ ਜੀ ਨਾਲ ਭੇਟ ਹੋਈ। ਬਾਬਾ ਜੀ ਆਪਨੇ ਸਮੇਂ ਦੇ ਸਿਧ ਤੇ ਪੂਰਨ ਪੁਰਖ ਸਨ। ਵੇਖਦੇ ਹੀ ਸਮਝ ਗਏ ਕਿ ਇਹ ਸਪਾਹੀ ਕਲਗੀਧਰ ਜੀ ਦੀ ਮੁਕਤੀ ਫੌਜ ਦਾ ਜਰਨੈਲ ਬਣੇਗਾ, ਇਹਨਾਂ ਨੂੰ ਆਪਣੇ ਪਾਸ ਬਠਾਇਆ ਤੇ ਨਾਮ ਦਿਤਾ।

ਬਾਬਾ ਬਾਲਕ ਸਿੰਘ ਜੀ ਦੀ ਦਿਤੀ ਨਾਮ ਦੀ ਕਣੀ ਅਫੱਲ ਜਾਣ ਵਾਲੀ ਨਹੀਂ ਸੀ। ਉਹਨਾਂ ਨੇ ਵੇਖਕੇ ਬੀਜ ਪਾਇਆ ਸੀ ਥੋੜੇ ਚਿਰ ਵਿਚ ਹੀ ਬਾਬਾ ਰਾਮ ਸਿੰਘ ਜੀ ਦੇ ਅੰਦਰ ਪਰੇਮ ਦੀਆਂ ਕਾਂਗਾਂ ਆ ਗਈਆਂ। ਕਲਗੀ ਵਾਲੇ ਦਾ ਪਰੇਮ ਰੋਮ ਰੋਮ ਵਿਚ ਸਮਾ ਗਿਆ। ਚੇਹਰੇ ਤੇ ਜਲਾਲ ਛਾ ਗਿਆ, ਮਥੇ ਤੇ ਨੂਰ ਚਮਕਣ ਲਗਾ। ਅੱਖਾਂ ਸਰੂਰ ਵਿਚ ਹੋ ਗਈਆਂ, ਨਾਮ ਵਿਹੂਣੇ ਜਗਤ ਨੂੰ ਵਾਹਿਗੁਰੂ ਨਾਲ ਜੋੜਨ ਦੀ ਅਕਾਂਖਿਆ ਸੀਨੇ ਵਿਚ ਪ੍ਰਬਲ ਹੋ ਉਠੀ ਤੇ ਆਪਨੇ ਸਿਖੀ ਦੇ ਪ੍ਰਚਾਰ ਨੂੰ ਆਪਣਾਂ ਮੁਖ ਪ੍ਰਯੋਜਨ ਬਨਾਂ ਲਿਆਂ। ਪਿੰਡ ਪਿੰਡ ਦੀਵਾਨ ਸੁਜਨੇ ਲਗੇ, ਅੰਮ੍ਰਿਤ ਦੇ ਬਾਟੇ ਤਿਆਰ ਹੋਣ ਲਗੇ। ਜਿਸਨੇ



Sri Satguru Jagjit Singh Ji Elibrary NamdhariElibrary@gmail.com

ਆਪਦੀ ਪਵਿਤ੍ਰ ਰਸਨਾਂ ਤੋਂ ਉਪਦੇਸ ਸੁਣਿਆ ਉਹ ਮੋਹਿਤ ਹੋ ਗਿਆ।

ਜੋ ਇਹਨਾਂ ਦੀ ਸੰਗਤ ਵਿਚ ਆਇਆ ਸਿਦਕ ਨਾਲ ਭਰ ਗਿਆ। ਜਿਸਨੇ ਇਹਨਾਂ ਦੀ ਰਹਿਣੀ ਵੇਖੀ, ਚਲੂਲੇ ਰੰਗ ਵਿਚ ਰੰਗਿਆ ਗਿਆ। ਇਤਿਹਾਸ ਦਸਦਾ ਹੈ, ਨਾ ਕੇਵਲ ਇਤਿਹਾਸ ਦਸਦਾ ਹੈ ਬਲਕਿ ਇਸ ਅਲੌਕਿਕ ਦ੍ਰਿਸ਼ ਨੂੰ ਅੱਖੀਂ ਵੇਖਣ ਵਾਲੇ ਦਸਦੇ ਹਨ ਕਿ ਸੈਂਕੜੇ ਤੇ ਹਜਾਰਾਂ ਨਹੀਂ ਬਲਕਿ ਲਖਾਂ ਆਦਮੀ ਆਪਦੇ ਗਿਰਦ ਜਮਾਂ ਹੋਣ ਲਗੇ। ਜਿਨਾਂ ਨੇ ਨਾਮ ਨੂੰ ਆਪਣਾਂ ਅਧਾਰ ਬਣਾਂ ਲਿਆ ਤੇ ਨਾਮ ਦੇ ਰਸ ਵਿਚ ਸਰਸਾਰ ਹੋ ਗਏ।

ਹੁਣ ਭੀ ਵੇਖਣ ਵਿਚ ਔਂਦਾ ਹੈ ਕਿ ਗੁਰਬਾਣੀ ਸੁਣਦੇ ਹੀ ਨਾਮਧਾਰੀ ਬਿਹਬਲ ਹੋ ਉਠਦੇ ਹਨ। ਇਸ ਗਏ ਗੁਜਰੇ ਜਮਾਨੇ ਵਿਚ ਵੀ ਨਾਮਧਾਰੀ ਵੀਰਾਂ ਦੀ ਸਾਦਗੀ ਗੁਰਬਾਣੀ ਪਿਆਰ ਗੁਰ ਮਰਯਾਦਾ ਵਿਚ ਪ੍ਰਪੱਕਤਾ ਤੇਰਹਿਤ ਬਹਿਤ ਦੀ ਦ੍ਰਿੜਤਾ ਅਜੇਹੇ ਗੁਣ ਹਨ, ਜਿੰਨਾਂ ਤੋਂ ਅਜ ਵੀ ਰਹਿਨੁਮਾਈ ਲਈ ਜਾ ਸਕਦੀ ਹੈ।

ਅਜ ਬਾਬਾ ਰਾਮ ਸਿੰਘ ਜੀ ਦਾ ਜਨਮ ਦਿਨ ਹੈ, ਨਾਮਧਾਰੀ ਵੀਰ ਬਾਬਾ ਜੀ ਦੇ ਜਨਮ ਉਤਸਵ ਨੂੰ ਮਨਾ ਰਹੇ ਹਨ, ਸਿਖ ਮਾਤ੍ਰ ਨੂੰ ਇਹਨਾ ਨਾਲ ਇਸ ਖੁਸ਼ੀ ਸ਼ਾਮਲ ਹੋਣਾ ਚਾਹੀਦਾ ਏ।



Sri Satguru Jagjit Singh Ji Elibrary NamdhariElibrary@gmail.com

ਬਾਬਾ ਰਾਮ ਸਿੰਘ ਜੀ ਉਹ ਮਹਾਨ ਹਸਤੀ ਹਨ, ਜਿੰਨਾਂ ਦੀ ਰਾਹੀਂ ਸੈਂਕੜੇ ਨਹੀਂ ਹਜਾਰਾਂ ਤੋਂ ਲੱਖਾਂ ਰੂਹਾਂ ਸਿਖੀ ਮੰਡਲ ਵਿਚ ਆਈਆਂ। ਕਲਗੀ ਵਾਲੇ ਦੇ ਜਹਾਜ ਤੇ ਚੜੀਆਂ ਤੇ ਸੁਖੀ ਹੋਈਆਂ, ਮੈਨੂੰ ਇਹ ਗਲ ਲਿਖਦਿਆਂ ਰਤਾ ਜਿੰਨਾਂ ਵੀ ਜਿਝਕ ਨਹੀਂ ਕਿ ਲਾਹੌਰ ਸਿਖ ਦਰਬਾਰ ਦਾ ਸੂਰਜ ਅਸਤ ਹੋਣ ਦੇ ਦਿਨ ਤੋਂ ਲੈਕੇ ਅਜ ਤਕ ਕੋਈ ਵੀ ਅਜੇਹੀ ਵਿਅਕਤੀ ਵੇਖਣ ਵਿਚ ਨਹੀਂ ਆਈ, ਜਿਸਨੇ ਗੁਰਬਾਣੀ ਗੁਰਮਤ ਤੇ ਅੰਮ੍ਰਿਤ ਦਾ ਏਹਨਾਂ ਪ੍ਰਚਾਰ ਕੀਤਾ ਹੋਵੇ। ਜਿਨਾਂ ਕਿ ਬਾਬਾ ਰਾਮ ਸਿੰਘ ਜੀ ਨੇ ਕੀਤਾ ਹੈ ਕੀ ਅਜੇਹੀ ਸੂਰਤ ਵਿਚ ਨਾਮ ਦੇ ਰਸੀਏ ਕਲਗੀਆਂ ਵਾਲੇ ਦੇ ਧਰਮ ਪ੍ਰਚਾਰਕ ਜਰਨੈਲ ਤੇ ਗੁਰਮੁਖ ਪਿਆਰੇ, ਬਾਬਾ ਰਾਮ ਸਿੰਘ ਜੀ ਜੇਹੇ ਕਰਨੀ ਦੇ ਸੂਰੇ ਮਹਾਂ ਪੁਰਖ ਦੇ ਜਨਮ ਉਤਸਵ ਦੀ ਖੁਸ਼ੀ ਵਿਚ ਸ਼ਾਮਲ ਹੋਣਾ ਸਿਖ ਮਾਤ੍ਰ ਲਈ ਜਰੂਰੀ ਨਹੀਂ ? ਜੇ ਸਿਖ ਬਾਬਾ ਜੀ ਦੇ ਸਤਿਕਾਰ ਤੇ ਸਨਮਾਨ ਵਿਚ ਹਿਸਾ ਨਹੀਂ ਲੈਣਗੇ, ਤਦ ਉਹ ਆਪਣੇ ਫਰਜ ਦੇ ਪੂਰਾ ਕਰਨ ਤੋਂ ਕੱਸੇ ਰਹਿਣਗੇ।

(ਜਿਨੇਂ ਵੀ ਵਸ਼ੇਸਨ ਕਿਸੇ ਪਰਮ ਮਾਨੁਖ ਨੂੰ ਦਿਤੇ ਜਾ ਸਕਦੇ ਹਨ, ਅਤੇ ਜਿੰਨਾਂ ਸਬਦਾਂ ਦੀ ਵਰਤੋਂ ਨਾਲ ਗੁਰੂਆਂ ਦਾ ਸਤਕਾਰ ਕਰੀਦਾ ਹੈ ਉਹ ਸਾਰੇ ਭਾਈ ਸਾਹਿਬ ਸੇਵਾ ਸਿੰਘ ਜੀ ਤੇ ਵੀਰ ਸਿੰਘ ਜੀ ਨੇ ਵਰਤੇ ਹਨ। ਜੇ ਕੋਈ ਝਿਜਕ ਹੈ ਤਾਂ ਉਹ ਕੇਵਲ ਸ੍ਰੀ ਸਤਿਗੁਰੂ



Sri Satguru Jagjit Singh Ji Elibrary NamdhariElibrary@gmail.com

ਰਾਮ ਸਿੰਘ ਜੀ ਲਿਖਣ ਤੋਂ ਹੈ। 'ਸਤਿਜੁਗ' ਦਾ ਬਸੰਤ ੨੯ ਮਾਘ ੧੯੮੮ ਪੰਨਾਂ ੨੭-੨੮। ਇਹ ਉਪਰਲੀ ਤੇ ਤਲੇ ਦੀ ਲਿਖਤ ਸੁਝਾਓ ਦੇਣ ਵਾਲੀ ਸੰਤ ਇੰਦਰ ਸਿੰਘ ਜੀ ਵਲੋਂ ਹੈ। 'ਕੂਕਿਆਂ ਬਾਰੇ' ਪੁਸਤਕਾਂ ਪੰਨਾਂ ੧੯ ਤੋਂ ੨੬ ਤੁਕ ਵਿਚੋਂ।--ਲੇਖਕ)

ਕਿਉਂਕਿ ਭਾਈ ਜੀ ਨੇ ਸੂਰਜ ਪ੍ਰਕਾਸ਼ ਵਿੱਚ ਗੁਰੂ ਗੋਬਿੰਦ ਸਿੰਘ ਜੀ ਤੇ ਆਲਮ ਸਿੰਘ ਦੇ ਬਚਨ ਬਿਲਾਸਾਂ ਵਿੱਚ ਪੜ੍ਹਿਆ ਹੋਇਆ ਸੀ।

(ਪ੍ਰਸ਼ਨ) ਆਲਮ ਸਿੰਘ ਬੰਦ ਕਰ ਦੋਏ।
ਕਹਿਉ ਕਿ ਦਰਸ਼ਨ ਭੀ ਤੁਮ ਹੋਏ।
(ਉਤਰ) ਬੇਰ ਗਿਆਰਵੀਂ ਜਬ ਹਮ ਆਵੇਂ।
ਤਬ ਤੇ ਹਮੇਂ ਕੁ ਇਕ ਲਖ ਪਾਵੇਂ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲਨ ਮੈਂ ਤਿਸ ਬੇਰੀ।
ਹਮ ਭੀ ਸਦ ਹੀ ਰਾਖ ਹੈਂ ਹਿਰਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁੰਚਬੋ ਰਾਮ ਸਰੋਵਰ ਜੋਇ।

ਇਹਨਾਂ ਭਵਿਖਤ ਵਾਕਾਂ ਤੋਂ ਗੁਰੂ ਬਾਲਕ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦਾ ਹੋਣਾਂ ਸਾਬਤ ਹੁੰਦਾ ਉਹ ਪੜ੍ਹ ਚੁਕੇ ਹੋਏਸਨ ਤਾਂ ਹੀ ਲਿਖਿਆ ਹੈ ਉਹਨਾਂ ਕਰ ਇਕਰਾਰ ਗਏ ਹੋ। ਇਸ ਲਈ ਮੈਂ ਉਹਨਾਂ ਦਾ ਭੀ ਧੰਨਵਾਦ ਕਰਦਾ ਹਾਂ।



Sri Satguru Jagjit Singh Ji Elibrary NamdhariElibrary@gmail.com

# ਸੰਤ ਨਿਧਾਨ ਸਿੰਘ ਜੀ 'ਆਲਿਮ'

ਜਿਨ੍ਹਾਂ ਨੇ ਤਿੰਨ ਹਿਸੇ ਗੁਰੂ ਪਦ ਪ੍ਰਕਾਸ਼ ਲਿਖ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜ ਨਾ ਜੋਤੀ ਜੋਤ ਸਮਾਣਾਂ ਤੇ ਬਾਦ ਦੇ ਜੀਵਨ ਸਬੰਧੀ ਬਹੁਤ ਕੁਝ ਲਿਖਿਆ ਹੈ, ਤੇ ਗੁਰੂ ਦੇਹਧਾਰੀ ਦਾ ਹੋਣਾਂ ਗੁਰਬਾਣੀ ਦੀ ਕਸਵਟੀ ਨਾਲ ਸਾਬਤ ਕੀਤਾ ਹੈ, ਤੇ ਗੁਰੂ ਗ੍ਰੰਥ ਨਹੀਂ ਹੋ ਸਕਦਾ ਤੇ ਨ ਨਦੇੜ ਤਦੋਂ ਕੋਈ ਗ੍ਰੰਥ ਸਾਹਿਬ ਸੀ, ਜਿਨ੍ਹਾਂ ਦੇ ਇਹਨਾਂ ਲੇਖਾਂ ਦਾ ਉਤਰ ਕਦੇ ਕੋਈ ਨਹੀਂ ਦੇ ਸਕਿਆ ਤੇ ਮੇਰੇ ਇਸ ਗ੍ਰੰਥ ਲਿਖਣ ਦਾ ਉਹ ਮੂਲ ਹਨ, ਕਿਉਂਕਿ ਜਦ ਉਹਨਾਂ ਇਹ ਗ੍ਰੰਥ ਲਿਖਿਆ ਸੀ। ਮੈਂ ਭੀ ਗੁਜਰਾਂ ਵਾਲੇ ਤੇ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਜੀ ਦੇ ਸਾਹਵੇਂ ਲਿਖਦਿਆਂ ਸੁਣਾਂਦਿਆਂ ਉਹਨਾਂ ਦੀ ਸੰਗਤ ਬਹੁਤ ਕੀਤੀ ਸੀ।। ਆਲਿਮ ਜੀ ਜਿਸ ਪੱਖੋਂ ਵੇਖੀਏ ਧੰਨਵਾਦ ਦੇ ਜੋਗ ਹਨ। ਉਹਨਾਂ ਹੋਰ ਭੀ ਬਹੁਤ ਕੁਝ ਨਾਮਧਾਰੀਆਂ ਨੂੰ ਲਿਖ ਦਿਤਾ ਹੈ। ਜੁਗ ਪਲਟਾਊ ਸਤਿਗੁਰੂ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਾ-ਨਸ਼ੀਨ ਕੌਣ ਹੈ। ਆਦਿ ਬਹੁਤ ਪੁਸਤਕਾਂ ਹਨ, ਉਹ ਫੇਰ ਕਦੇ ਲਿਖਾਂਗਾ। (ਤਰਨ ਸਿੰਘ)

ਸੰਤ ਇੰਦਰ ਸਿੰਘ ਜੀ ਚਕ੍ਰਵਰਤੀ, ਨੇ ੧੯੮੬ ਬਿ: ਦੇ ਬਸੰਤ ਨੰਬਰ ਵਿੱਚ ਵਿਸਥਾਰ ਨਾਲ ਲਿਖ ਇਸ ਪੱਖ ਦੀ ਭਾਵ, ਇਤਿਹਾਸਕ ਖੋਜ ਪੱਖ ਦੀ ਨਾਮਧਾਰੀਆਂ ਦੀ ਅੱਖ ਖੋਲੀ। ਜਿਸਨੂੰ ਵਿਰੋਧੀਆਂ ਉਹਨਾਂ ਦੀ ਦਿਮਾਗੀ



Sri Satguru Jagjit Singh Ji Elibrary NamdhariElibrary@gmail.com

ਕਾਢ ਕਿਹਾ, ਪਰ ਹੈ ਸੀ ਸੋਲਾਂ ਆਨੇ ਸਚੀ। ਜੋ ਸਹਿਜੇ ਸਹਿਜੇ ਸਭ ਆਪਣੇ ਪਰਾਇਆਂ ਦੇਮੰਨਣ ਵਿੱਚ ਆਈ ਸੰਤ ਜੀ ਨੇ ਪਟਿਆਲੇ ਪੰਜਾਬੀ ਮਹਿਕਮੇ ਵਿੱਚ ਰਹਿੰਦਿਆਂ ੨੦੧੦ ਬਿ: ਦੇ ਬਸੰਤ ਨੰਬਰ ਵਿੱਚ ਜੋ (ਚਾਨਣ ਮੁਨਾਰਾ) ਸਿਰ ਲੇਖ ਖੋਜ ਕਰ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਪਸ਼ੌਰ ਕਾਬਲ ਜਾਣਾ ਲਿਖ ਨਾਮਣਾਂ ਲਿਆ ਉਹ ਅਪੂਰਬ ਪੂਰਤੀ ਇਸ ਸਬੰਧ ਦੀ ਸੰਤ ਜੀ ਹੀ ਜੋਗ ਤੇ ਵਡ-ਧੰਨਤਾ ਦ ਜੋਗ ਏ। ਮੈਂ ਆਪਣੇ ਉਸਤਾਦ ਹੋਣ ਦੇ ਨਾਤਿਉਂ ਨਹੀਂ, ਸੰਤ ਜੀ ਦਾ ਏਨਾਂ ਮਾਨ ਕਰ ਰਿਹਾ। ਸੰਤ ਜੀ ਨੇ ਸਤਿਜੁਗ ਦੀ ਸੰਪਾਦਕੀ ਕਰਦਿਆਂ ਜੋ ਜੋ ਲੇਖ ਸਤਿਗੁਰੂ ਰਾਮ ਸਿੰਘ ਜੀ ਸਬੰਧੀ,ਗੁਰੂ ਹਰੀ ਸਿੰਘ ਜੀ ਸਬੰਧੀ ਤੇ ਪ੍ਰੇਮ ਪੁੰਜ ਸਾਧੂਆਂ ਦੇ ਜੀਵਨ ਲਿਖ ਜੋ ਸੰਤ ਜੀ ਨੇ ਰੌਂ ਨਾਮਧਾਰੀਆਂ ਨੂੰ ਦਿਤੀ ਹੈ, ਉਹ ਅਕੱਥ ਹੈ। ਜੋ ਹਿੰਦੀ ਪੰਜਾਬੀ ਕੋਸ਼ ਤੇ ਹੋਰ ਕਈ ਗ੍ਰੰਥ ਸੰਤ ਜੀ ਨੇ ਪਟਿਆਲੇ ਹੁੰਦਿਆਂ ਲਿਖੇ ਹਨ। ਤੇ ਮਾਲਵੇਂਦਰ, ਤੇ ਕੂਕਿਆਂ ਬਾਰੇ, ਆਦਿ। ਲਿਖਿਆ ਹੈਂ, ਉਹ ਬਹੁਤ ਬਹੁਤ ਧੰਨਤਾ ਦੇ ਜੋਗ ਹਨ। ਪਰ ਮੇਰਾ ਏਥੇ ਉਹਨਾਂ ਬਾਰੇ ਕੁਝ ਲਿਖਣਾਂ ਨਹੀਂ ਬਣਦਾ, ਸਿਰਫ ਸੰਤ ਜੀ ਦੇ ਲਿਖੇ ਨਦੇੜੋਂ ਬਾਦ ਗੁਰੂ ਗੋਬਿੰਦ ਜੀ ਦੇ ਜੀਵਨ ਦਾ ਹੀ ਹਾਲ ਮੈਂ ਸਾਹਮਣੇ ਲਿਆ ਸੰਤ ਜੀ ਦਾ ਬਹੁਤ ਬਹੁਤ ਧੰਨਵਾਧ ਕਰਦਾ ਹਾਂ।

ਵੈਦ ਇੰਦਰ ਸਿੰਘ ਜੀ, ਜਿਨ੍ਹਾਂ ਨੇ ਨਾ ਨਾਮਧਾਰੀ ਹੁੰਦਿਆਂ ਗੁਰੂ ਗੋਬਿੰਦ ਸਿੰਘ ਦੇ ਜੀਵਨ ਵਿੱਚ ਨਾਮ-



Sri Satguru Jagjit Singh Ji Elibrary NamdhariElibrary@gmail.com

ਧਾਰੀਆਂ ਦੇ ਥਾਂ ਵਿਰੋਧੀਆ ਨੂੰ ਉਹਨਾਂ ਦੇ ਸੁਆਲਾਂ ਦਾ ਜਵਾਬ ਐਸੀਆਂ ਦਲੀਲਾਂ ਨਾਲ ਦਿਤਾ ਹੈ, ਪੜ੍ਹਕੇ ਮੰਨਣਾਂ ਪੈਂਦਾ ਹੈ। ਕਿ ਗੁਰੂ ਜੀ ਨਦੇੜ ਨਹੀਂ ਸੀ ਜੋਤੀ ਜੋਤਿ ਸਮਾਏ। ਤੇ ਬਾਦ ਉਹਨਾਂ ਦਾ ਗੁਪਤ ਰਹਿਣਾਂ ਬਿਲਕੁਲ ਠੀਕ ਸੀ। ਕਿਉਂਕਿ ਗੁਰੂ ਜੀ ਨ ਪੰਥ ਨੂੰ ਅਵੇਸਲਾ ਕਰਨਾਂ ਚਹੁੰਦੇ ਸੀ। ਤੇ ਨ ਲੀਡਰਾਂ ਵਾਂਗੀ ਨਿਜੀ ਵਡਿ-ਅਈ ਦੇ ਭੁਖੇ ਸੀ। ਵੈਦ ਜੀ ਦਾ ਇਸ ਲਈ ਇਸ ਪੁਸਤਕ ਦੇ ਸਬੰਧ ਵਿੱਚ ਬਹੁਤ ਧੰਨਵਾਦੀ ਹੋਣਾਂ ਜਰੂਰੀ ਹੈ।

(ਲੇਖਕ)



Sri Satguru Jagjit Singh Ji Elibrary NamdhariElibrary@gmail.com

## ਅੰਤਮ

ਮੈਂ ਆਪਣੇ ਸਮਕਾਲੀ ਲਿਖਾਰੀ,ਕੀ ਨਾਮਧਾਰੀ ਤੇ ਕੀ ਹੋਰ ਮੱਤ ਜਾਂ ਸਿਖ ਮੱਤ ਦੇ ਜੋ ਲਿਖਣ ਦਾ ਠਰਕ ਰਖਦੇ ਹਨ, ਉਹਨਾਂ ਅਗੇ ਅਰਜ ਕਰਦਾ ਹਾਂ, ਅਤੇ ਸਲਾਹ ਦੇਂਦਾ ਹਾਂ, ਸਾਡਾ ਫਰਜ ਹੈ ਕਿ ਅਸੀਂ ਗੁੰਮ ਹੋ ਗਈਆਂ ਗੁੰਮ, ਹੋ ਰਹੀਆਂ ਸਿਖਿਆ ਤੇ ਉਪਕਾਰੀ ਜੀਵਨੀਆਂ ਨੂੰ ਖੋਜ ਭਾਲ ਕਰ ਸੰਸਾਰ ਸਾਹਵੇਂ ਰਖੀਏ।ਹੋ ਸਕਦਾ ਹੈ ਸਾਥੋਂ ਪੂਰੀ ਖੋਜ ਤੇ ਸੂਰਤ ਨ ਦਿਤੀ ਜਾਵੇ। ਉਹ ਹੋਰ ਦੇ ਹਿਸੇ ਹੋਵੇ। ਉਹ ਸੋਹਣਾਂ ਸ਼ਿੰਗਾਰ ਪਹਿਨਾ ਉਹਨਾਂ ਨੂੰ ਪ੍ਰਗਟਾਵੇ। ਇਹ ਕੁਝ ਕਰਨ ਨਾਲ ਤੁਹਾਡਾ ਵਕਤ ਜੀਵਨ ਬੁਧੀ, ਤੇ ਧਨ,ਸਫਲ ਹੋਣਗੇ। ਅਤੇ ਸੰਸਾਰ ਨੂੰ ਭੀ ਸਿਖਿਆ ਤੇ ਉਪਕਾਰ ਦਾ ਉਭਾਰ ਪ੍ਰਾਪਤ ਹੋਵੇਗਾ।

(ਕਰਤਾ) ਪੰਜ ਨਿਰਨੇ, ਸੋਰਠ ਬੀਜਾ, ਪ੍ਰੇਮ ਕਥਾਵਾਂ, ਤੇ ਗੁਰ ਪ੍ਰਕਾਸ਼ ਗੁਰ ਬੰਸਾਵਲੀ। (ਵਹਿਮੀ)

## ਮੇਰਾ ਪਛੋਕੜ

ਮੈਂ ਪੰਜ ਨਿਰਨੇ, ਸੋਰਠ ਬੀਜਾ, ਅਤੇ ਪ੍ਰੇਮ ਕਥਾਵਾਂ, ਗੁਰ ਪ੍ਰਕਾਸ਼, ਅਤੇ ਗੁਰ ਬੰਸਾਵਲੀ,ਦੇ ਮੁਢ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ। ਗੁਰੂ ਹਰਿ ਗੋਬਿੰਦ ਜੀ ਦੇ ਸਿਖ ਦੇ ਜੋਗੀ ਦੇ ਨਮਥੋਂ ਰ.ਲਣ ਵਾਲੇ ਭਾਵ ਵਾਂਗੂੰ ਬੇ-ਅਦਬੀ ਦੇ ਡਰੋਂ ਨਹੀਂ ਸੀ ਲਿਖਿਆ ਕਿ ਮੇਰੇ ਪੁਸਤਕ ਪਾਠਕ ਜੋ ਰੱਦੀ ਵਿੱਚ ਸੁਟਣ ਤਾਂ ਸਤਿਗੁਰੂ ਜੀ ਦੇ ਨਾਮ ਦੀ ਏ-





Sri Satguru Jagjit Singh Ji Elibrary NamdhariElibrary@gmail.com

ਅਦਬੀ ਨ ਹੋਵੇ। ਮੇਰੇ ਅੰਦਰਲੇ ਪ੍ਰੇਮ ਤੇ ਅਦਬ ਕਰਨੇ ਸਭਾ ਨੇ ਇਹੁ ਸਮਝ ਵਰਤੀ।

ਪਰ ਹੁਣ ਮੈਨੂੰ ਸਾਧ ਸੰਗਤ ਵਲੋਂ ਪ੍ਰੇਰਨਾਂ ਹੋਈ ਹੈ ਕਿ ਤੇ ਤਿੰਨਾਂ ਹੀ ਪੁਸਤਕਾਂ ਤੇ ਜੋ ਸਤਿਗੁਰੂ ਜੀ ਦਾ ਨਾਮ ਹੋਣਾਂ ਜਰੂਰੀ ਸੀ, ਨਾਂ ਹੋਣ ਦੀ ਕਮੀ ਹੈ। ਮੈਂ ਆਪਣਾਂ ਅੰਦ-ਰਲਾ ਭਾਵ ਦਸਿਆ ਕਿ ਜਿਵੇਂ ਜੋਗੀ ਦੇ ਮਥੇ ਗੁਰੂ ਕਾ ਸਿਖ ਸੁਰਗ ਦੇ ਮਿਲਣ ਨੂੰ ਕੈਦਸਮਝਕੇ ਨਲਗਦਾਸੀਤਿਵੇਂ ਮੈਂ ਬੇ-ਅਦਬੀ ਹੋਣ ਦੇ ਭੈ ਤੋਂ ਨਾਮ ਨਹੀਂ ਲਿਖਿਆਮੁਢ, ਭਾਵੇਂ ਵਿੱਚ ਸਤਿਗੁਰੂ ਜੀ ਦਾ ਹੀ ਮੱਤ ਤੇ ਜੱਸ ਲਿਖਿਆ ਹੈ, ਤਾਂ ਸਾਧ ਸੰਗਤ ਦਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ। ਕਿ ਕੂਕੇ ਦੀ ਲਿਖੀ ਪੁਸਤਕ ਤੇ

੧ਓ ਸ੍ਰੀ ਸਤਿਗੁਰੂ ਰਾਮ ਸਿੰਘਜੀਸਹਾਇ। ਲਿਖਿਆਹੋਣਾਂ ਜਰੂਰੀ ਏ। ਜੋ ਸਤਿਗੁਰੂ ਜੀ ਨੇ ਇਕ ਨਾਮਧਾਰੀ ਲੇਖਕ ਦੀ ਲਿਖੀ ਪੁਸਤਕ ਤੇ ਨ ਲਿਖਿਆ ਹੋਣ ਕਰ, ਬੜੇ ਜੋਰ ਦਾਰ ਅੱਖਰਾਂ ਵਿੱਚ ਆਖਿਆ ਸੀ।

ਮੈਂ ਭੀ ਸਾਧ ਸੰਗਤ ਪਾਸੋਂ ਗੁਰੂ ਹੁਕਮ ਰੂਪੀ ਭਾਵਨਾਂ ਲੈ ਹੁਣ ਮਨ ਬਣਾਲਿਆ ਹੈ,ਕਿਇਹ ਅੱਖਰ ਲਿਖਣਾਂ ਮੇਰਾ ਧਰਮ ਹੈ। ਜਿਵੇਂ ਉਸ ਸਿਖ ਨੇ ਜੋਗੀ ਦੇ ਮਥੇ ਲਗਣਾਂ ਮੰਨ ਲਿਆ ਸੀ, ਉਸਦੀ ਭਾਵਾਨਾਂ ਗੁਰੂ ਹਰਿ ਗੋਬਿੰਦ ਜੀ ਦੇ ਦਰਸ਼ਨ ਕਰਨ ਦੀ ਬਨੀਂ ਕਰ। ਗੁਣ ਅਵਗੁਣ ਸਭ ਗੁਰੂ ਹੁਕਮ ਦੇ ਅੰਦਰ ਹਨ। ਸਿਖ ਦਾ ਧਰਮ ਹੈ:—"ਗੁਰ



Sri Satguru Jagjit Singh Ji Elibrary NamdhariElibrary@gmail.com

ਕਹਿਆ ਸਾ ਕਾਰ ਕਮਾਵਹੁ। ਉਮੈਦ ਹੈ ਸਾਧ ਸੰਗਤ ਮੇਰੀ ਭੁਲ ਭਾਵਨਾਂ ਤੇ ਕਮੀਂ ਰਖੀ ਦਾ ਕਾਰਨ ਸਮਝ ਹੀ ਲਿਆ ਹੈ। ਹੁਣ ਮੈਂ ਉਹਨਾਂ ਪੁਸਤਕਾਂ ਵਿੱਚ ਜੋ ਅਵੱਸ ਭੁਲਾਂ ਹੋਈਆਂ ਹਨ। ਉਹਨਾਂ ਦਾ ਭੀ ਨਿਰਨਾਂ ਕਰਨਾਂ ਜਰੂਰੀ ਸਮਝਿਆ ਹੈ ਤੇ ਪਾਠਕਾਂ ਨੂੰ ਪੂਰਾ ਲਾਭ ਪ੍ਰਾਪਤ ਹੋਣ ਦੇ ਅਰਥ ਇਹ ਅੱਖਰ ਲਿਖਣੇ ਜਰੂਰੀ ਸਮਝੇ ਹਨ।

ਪੰਜ ਨਿਰਨੇ, ਪੁਸਤਕ ਵਿੱਚ ਨਰਮ ਪ੍ਰੈਸ ਤੇ ਅੰਞਾਨ ਅੱਖਰ ਜੋੜਨ ਵਾਲੇ, ਕਾਹਲ ਨਾਲ ਤੇ ਪਹਿਲੀ ਵਾਰ ਮੇਰੇ ਨਾ-ਵਾਕਬ ਪੁਣੇ ਕਰਕੇ ਜੋ ਹੋਇਆ ਸੋ ਹੋਇਆ ਹੈ। ਮੈਂ ਥੋੜਾ ਜਿਹਾ ਪਿਛੇ ਸੁਧੀ ਪੱਤ੍ਰ ਭਾਵੇਂ ਦਿਤਾ ਭੀ ਹੈ ਤੇ ਖਿਮਾ ਭੀ ਮੰਗੀ ਹੈ। ਤੇ ਪਾਠਕਾਂ ਨੂੰ ਪੜਦਿਆਂ ਪਤਾ ਭੀ ਪਿਆ ਲਗਦਾ ਹੈ ਕਿ ਇਹ ਇਸ ਵਜ੍ਹਾ ਕਮੀਂ ਤੇ ਗਲਤੀ ਵਾਪਰੀ ਹੈ।

ਗੁਰ ਪ੍ਰਕਾਸ਼, ਗੁਰ ਬੰਸਾਵਲੀ ਵਿੱਚ ੧੬ ਪੰਨੇ ਤੇ ਗੁਰੂ ਹਰਿ ਗੋਬਿੰਦ ਜੀ ਦਾ ਜਨਮ (ਵਡਾਲੀ) ਨ ਲਿਖੀ ਹੋਣ ਦੀ ਅੰਮ੍ਰਿਤਸਰ ਤੋਂ ਪਹਿਲਾਂ, ਤੇ ੧੯ ਪੰਨੇ ਤੇ ਗੁਰੂ ਹਰੀ ਸਿੰਘ ਜੀ ਦੀਆਂ ਸਪੁਤ੍ਰੀਆਂ ਬੀਬੀ ਭਾਗੋ ਜੀਜੋਕੰਢਣ ਵਾਲ ਵਿਆਹੀ ਸੀ,ਤੇ ਬੀਬੀ ਮਤਾਬੋਜੋਧਾਂਦਰੇ ਵਿਆਹੀ ਸੀ ਮਾਤਾ ਸਾਹਿਬ ਕੌਰ ਮਾਧ ਪੁਰ ਵਾਲੀ ਦੇ ਪੇਟੋਂ ਹੋਈਆਂ। ਇਹ ਭੀ ਅਵੱਸ਼ ਹੀ ਨਹੀਂ ਲਿਖੀਆਂ ਗਈਆਂ। ਜਦ ਤੋਂ ਵਿਦਵਾਨਾਂ ਵਲੋਂ ਦੱਸੀ ਭੁਲ ਭਾਸੀ ਹੈ ਹੋਈ ਮੈਥੋਂ। ਉਸਤੋਂ ਬਾਦ ਮੈਂ ਹਰ ਪੁਸਤਕ ਤੇ ਇਹ ਭੁਲਾਂ ਕਲਮ ਨਾਲ



Sri Satguru Jagjit Singh Ji Elibrary NamdhariElibrary@gmail.com

ਲਿਖੀਆਂ ਪੂਰੀ ਕਰਹੀ ਦੇਂਦਾ ਹਾਂ।ਪੁਸਤਕ ਤੇ ਉਹਨਾਂ ਸਰੇ-ਸਟ ਵਿਦਵਾਨਾਂ ਦਾ ਦਿਲੋਂ ਉਸੇ ਵਕਤ ਧੰਨਵਾਦੀ ਭੀ ਹਰ ਲਿਖਣ ਵਾਰ ਹੁੰਦਾ ਹਾਂ ਜਿੰਨਾਂ ਮੇਰੇ ਨੋਟ ਵਿੱਚ ਪੈ ਲਿਖਨੋਂ ਰਹਿ ਗਏ ਅੱਖਰ ਮੈਨੂੰ ਯਾਦ ਕਰਾਇ ਹਨ।

ਗੁਰ ਪ੍ਰਕਾਸ਼ ਦੇ ੧੯ ਪੰਨੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਕਤਕ ਸੁਦੀ ਤਰੋਦਸੀ ਅੰਮ੍ਰਿਤ ਵੇਲੇ ਸੋਮਵਾਰ ੮ ਮਘਰ ਬਿ: ੧੯੭੭ ਹੈ। ਮੈਨੂੰ ਕੁਝ ਇਕ ਵਿਦਵਾਨਾਂ ਨੇ ਕਿਹਾ ਹੈ ਕਿ ਇਹ ਸਵੇਰ ਪਿਛਲੇ ਗੁਜਰੇ ਦਿਨ ਦੀ ਹੈ। ਕਿਉਂਕਿ ਹਿੰਦੂ ਮੱਤ ਸਨਾਤਨ ਮੱਤ ਸੂਰਜ ਉਘੇ ਤੋਂ ਅਗਲਾ ਦਿਨ ਚੜਿਆ ਮੰਨਿਆ ਹੈ। ਜਿਵੇਂ ਮੁਸਲਮਾਨ ਰਾਤ ਤੋਂ ਮੰਨਦੇ ਹਨ। ਤੇ ਵੀਰਵਾਰ ਨੂੰ ਜੁਮੇਂ ਰਾਤ ਵਾਲਾ ਦਿਨ ਭਾਵ ਸੁਕਰ ਵਾਰ ਦੀ ਰਾਤ ਵਾਲਾ ਦਿਨ ਕਹਿੰਦੇ ਹਨ। ਜਿਸਦਾ ਅਰਥ ਨਿਕਲਦਾ ਹੈ ਕਿ ਰਾਤ ਤੋਂ ਟੁਰਦੀ ਹੈ ਤਰੀਖ ਦੀ ਗਿਣਤੀ। ਜਿਵੇਂ ਅੰਗ੍ਰੇਜ਼ਾਂ ਦੀ ਰਾਤ ਦੇ ੧੨ ਵਜੇ ਤੋਂ ਤਰੀਕ ਬਦਲਦੀਏ। ਇਸ ਹਿਸਾਬ ਸਨਾਤਨ ਧਰਮ ਦੇ ਹਿਸਾਬ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਮੇਰੇ ਲਿਖੇ ਦਿਨ ਤੋਂ ਪਹਿਲੇ ਦਿਨ ਦਾ ਅੰਮ੍ਰਿਤ ਵੇਲਾ ਸੀ। ਜੋ ਆਂਮ ਤੌਰ ਤੇ ਰਵਾਜ ਅਗਲੇ ਦਿਨ ਵਿੱਚ ਬੋਲਣ ਦਾ ਪਿਆ ਹੋਇਆ ਹੈ। ਮੈਂ ਇਹ ਮਸਾਂ ਸਮਝ ਸਕਿਆਂ ਤੇ ਪਾਠਕ ਭੀ ਭਾਵੇਂ ਕਈ ਛੇਤੀ ਨ ਸਮ-ਝਣ। ਮੈਂ ਇਹ ਦਲੀਲ ਤੌਰ ਵਿਦਵਾਨਾਂ ਅਗੇ ਰਖੀ ਹੈ ਉਹਨਾਂ ਮੰਨਿਆਂ ਤਾਂ ਉਤੇ ਦਿਤਾ ਨਿਰਨਾ ਹੀ ਠੀਕ ਹੈ,



Sri Satguru Jagjit Singh Ji Elibrary NamdhariElibrary@gmail.com

ਪਰ ਕਿਹਾ ਹੈ ਜੇ ਇਹ ਰਹਿਣ ਭੀ ਦੇਵੇਂ ਤਾਂ ਕੋਈ ਦੋਸ਼ ਨਹੀਂ ਦਿਸਦਾ ਮੈਂ ਇਸ ਲਈ ਇਹ ਆਪਦੇ ਨਿਰਨੇ ਤੇ ਹੀ ਰਹਿਣ ਦੇਂਦਾ ਹਾਂ। ਕਿ ਅੰਮ੍ਰਿਤ ਵੇਲਾ ੮ ਮਘਰ ਜਾਣੋਂ ਪ੍ਰਚਲਤ ਰਿਵਾਜ ਅਨੁਸਾਰ ਜਾਂ ਉਪਰਲੇ ਹਿਸਾਬੋਂ ੭ ਮਗਰ ਦਾ ਕਵੋ, ਜਾਂ ਸਤਿਗੁਰੂ ਜੀ ਤੋਂ ਪੂਰਾ ਨਿਰਨਾਂ ਲੈ ਲਵੋ।

ਮੈ ਖਾਸ ਗਲਤੀ ਹੋਈ ਪਰੂਫ ਵਿਚ ਦਾ ਜਿਕਰ ਜੋ ਅਤਿ ਜਰੂਰੀ ਹੈ ਇਕ ਹੋਰ ਕਰਨਾਂ ਜਾਤਾ ਹੈ। ਮੇਰੇ ਵਲੋਂ ਮਾਘ ਫਗਣ ੨੦੧੦ ਬਿ: 'ਸਤਿਜੁਗ' ਦੇ ਬਸੰਤ ਨੰਬਰ ਤੇ ੧੭੫ ਪੰਨੇ ਤੇ ਸ੍ਰੀ ਮਾਤਾ ਭੂਪਿੰਦਰ ਕੌਰ ਜੀ ਦਾ ਉਪਕਾਰ ਦੇ ਸਿਰਲੇਖ ਤਲੇ ਜੋ ਮਾਤਾ ਜੀ ਭੂਪਿੰਦਰ ਕੌਰ ਜੀ ਮਾਤਾ ਜੀ ਪੰਥ ਮਾਤ ਜੀ ਗੁਰੂ ਮਹਿਲ ਗੁਰ ਜਨਨੀ। ਨਾਨਕ ਜਨਨੀ ਧੰਨੀ ਮਾਇ, ਗੁਰਵਾਕ ਧੰਨ ਸੋ ਜਨਨੀ ਜਿਨ ਗੁਰੂ ਜਾਣਿਆਂ ਮਾਏ। ਅਰਥਾਤ ਸਤਿਗੁਰੂ ਜਗਜੀਤ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਦੀ ਜਨਨੀ ਮਾਤਾ ਜੀ ਦਾ ਅਨੰਦ ੧੬ ਸਾਲ ਦੀ ਉਮਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪਹਿਲਾ ਅਪੂਰਬ ਵਿਆਹ ਹੋਇਆ ਲਿਖਿਆ ਹੈ। ੧੯੭੧ ਵਿਚ ੧੩ ਪੋਹ (ਗੁਰੂਸਰ) ਪਰ ਉਹ ੧ ਤੋਂ ਭੁਲ ੭ ਪੈਣ ਕਰ ੭੭ ਬਣ ਭੁਲਦਾ ਕਾਰਨ ਬਣ ਗਿਆ ਹੋਇਆ ਹੈ। ਮੈਂ ਆਪਣੇ ਵਲੋਂ ਸਤਿਜੁਗ ਤੇ ਭੀ ਛੋਟਾ ਜਿਹਾ ਭੁਲ ਦੀ ਸੋਧ ਦਾ ਪਤਾ ਦਿਤਾ ਸੀ ਤੇ ਪੁਛਣ ਵਾਲੇ ਸਭ ਅਗੇ



Sri Satguru Jagjit Singh Ji Elibrary NamdhariElibrary@gmail.com

ਭੀ ਪਰੂਫੀ ਗਲਤੀ ਦਸਦਾ ਰਿਹਾ ਹਾਂ। ਪਰ ਇਕ ਦੂੰ ਸੋਝੀਵਾਨ ਖਾਸ ਵਿਦਵਾਨਾਂ ਦੀ ਸੋਚ ਪਾਰੋਂ ਕਿ ਇਤਿਹਾਸ ਕਾਰ ਦੀ ਚੌਅਖਰਾਂ ਦੀ ਲਕੀਰ, ਚੋਖਾ ਪਾੜਾ ਪਾ ਦੇਂਦੀ ਤੇ ਚੋਖਾ ਪੁਆੜਾ ਵਧਾ ਦੇਂਦੀ ਹੈ ਇਹ ਸੋਚ ਮੈਂ ਦੁਬਾਰਾ ਪਾਠਕਾਂ ਪ੍ਰਤੀ ਅਰਜ ਕਰਦਾ ਹਾਂ, ਕਿਉਂਕਿ ੧੯੭੧ ਸੰਮਤ ਬਿ: ਹੈ ੭੧ ਤੇ ਕਿਸੇ ਹਿਸਾਬ ਨਾਲ ਅਗੋਂ ਪਿਛੋਂ ਪੜਿਆਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਸਮਾਂਪੜਿਆਂ ਬਣਦਾ ਹੀ ਨਹੀਂ। ਪਰ ਜੋ ਪਰੂਫ ਵਾਲੇ ਤੋਂ ਬੇਵਸੀ ਹੋਈ ਹੈ। ਉਸਦੀ ਮੈਂ ਖਿਮਾਂ ਮੰਗਦਾ ਹਾਂ ਤੇ ਸੰਗਤ ਤੇ ਪਾਠਕਾਂ ਪਾਸੋਂ ਮੰਗ ਕਰਦਾ ਹਾਂ, ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮਾਤਾ ਜੀ ਦਾ ਅਨੰਦ ਵਿਆਹ ੧੯੭੧ ਹੀ ਪੜਨ। ੨੦੧੦ ਦੇ ਬਸੰਤ ਨੰਬਰ ਦੇ ੧੭੫ ਪੰਨੇ ਤੋਂ। ਮੈਂ ਸੋਝੀ ਦੇਣ ਵਾਲੇ ਸਜਨਾਂ ਦਾ ਦਿਲੋਂ ਧੰਨਵਾਦੀ ਹਾਂ। ਜਿਨਾਂ ਕਿਹਾ ਹੈ ਕਿ ਤੂੰ ਅਗੇ ਭੀ ਕੋਈ ੧੫-੧੬ ਜੀਵਨ ਮਹਾਂ ਪੁਰਸ਼ਾਂ ਦੇ ਲਿਖੇ ਹਨ ਤੇ ਅਗੋਂ ਭੀ ਕਈ ਜੀਵਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਨਾਲ ਲਿਖਣੇ ਹਨ, ਮਤ ਉਹ ਨ ਹੋਵੇ ਕਿ ਇਤਿਹਾਸ ਕਾਰ ਦੀ ਚੌਅਖਰਾਂ ਦੀ ਗਲਤੀ ਚੋਖਾ ਪਾੜਾ ਵਧਾ ਦੇਂਦੀ ਹੈ ਵਾਲੀ ਗਲ ਤੇਰੇ ਤੇ ਆਵੇ।

੨੭ ਫਗਣ
ਸੰ: ੨੦੧੯

ਤਰਨ ਸਿੰਘ 'ਵਹਿਮੀ'
(ਸ੍ਰੀ ਰਾਮਪੁਰ)

੨੨੫.

Sri Satguru Jagjit Singh Ji Elibrary NamdhariElibrary@gmail.com

# ਸ਼ੁਧੀ ਪਤਰ

| ਪੰਨਾਂ | ਪਾਲ | ਅਸ਼ੁਧ | ਸ਼ੁਧ |
|---|---|---|---|
| ੧ | ੨ | ਆਾਣੀ | ਆਪਣੀ |
| ,, | ੧੨ | ਮਲੀ | ਮਿਲੀ |
| ,, | ੧੩ | ਮੁਸਮਾ | ਮੁਲਸਮਾਨ |
| ੨ | ੧੨ | ਦੁਰਦਾ | ਦੁਰਦਸ਼ਾ |
| ,, | ੧੫ | ਮਤੇ | ਮੌਤੇ |
| ੫ | ੧੯ | ਦੇ | ਨਦੇੜ |
| ੧੧ | ੧੨ | ਚੁਰੰਨਾਂ | ਚੁਕੰਨਾਂ |
| ੧੪ | ੧੦ | ਸ਼ਹੀ | ਸ਼ਾਹੀ |
| ,, | ੧੪ | ਹਿਲੇ | ਪਹਿਲੇ |
| ੧੫ | ੭ | ਪਨਾਨ | ਪਠਾਨ |
| ੨੨ | ੧੯ | ਭਰਅ | ਭਰਮ |
| ੨੬ | ੧੩ | ਸੰਘ | ਸਿੰਘ |
| ੩੦ | ੮ | ੧੯੫੭ | ੧੮੫੭ |

੩੦ ਪੰਨੇ ਦੇ ਥਲੇ-ਸਿੰਘੀ ਰਾਜ ਕਹਿ ਨਿੰਦ, ਦੀ ਥਾਂ। ਸਿੰਘੀ ਰਾਜ ਨੂੰ ਡਾਕੂਆਂ ਦਾ ਰਾਜ ਕਹਿ ਨਿੰਦ।

| | | | |
|---|---|---|---|
| ੩੧ | ੨ | ਦਿੰਦੇ | ਦਿਤੇ |
| ੩੨ | ੫ | ੧੯੫੭ | ੧੮੫੭ |
| ੩੩ | ੩ | ਦਾਤ | ਦਾਤਾ |
| ੫੨ | ੮ | ਅਗੇ | ਆਗੇ |
| ,, | ੧੫ | ਜਹਰ | ਜਾਹਿਰ |
| ੫੫ | ੧੯ | ਸੁਰਤਿ | ਸਰੁਤਿ |



Sri Satguru Jagjit Singh Ji Elibrary NamdhariElibrary@gmail.com

| | | | |
|---|---|---|---|
| ੫੭ | ੨ | ਮਿਲ | ਮਿਲੇ |
| ,, | ੧੫ | ਫੋਰ | ਛੋਰ |
| ੫੦ | ੨੦ | ਧਾਰਨਿ ਸਚੇ | ਧਾਰ ਸਿਨਚੇ |
| ੫੪ | ੯ | ਵਾਲ | ਵਾਲੇ |
| ,, | ੮ | ਨਾਮਧਾਰੀ | ਨਾਮਧਾਰੀਆਂ |
| ੬੫ | ੯ | ਪੁਸਤਕ | ਪੁਸਤਕਾਂ |
| ,, | ੧੩ | ਲਖ | ਲੇਖ |
| ੬੬ | ੨੦ | ਜੇ | ਜਾਂ |
| ੭੧ | ੯ | ਲਖ | ਲਾਖ |
| ,, | ੧੦ | ਪਰ | ਪਠ |
| ੭੫ | ੩ | ਇਜ਼ਤ | ਜਿਤ |
| ,, | ੬ | ਦੇਹੀ ਅੱਖਰ ਵਾਧੂ ਛਪ ਗਿਆ ਹੈ। | |
| ੭੧ | ੫ | ਸਿੰਘ ਪੰਜ | ਪੰਜ ਸਿੰਘ |
| ,, | ੧੫ | ਜੋ | ਸੋ |
| ੭੭ | ੩ | ਭੌਰ | ਤੌਰ |
| ੮੦ | ੧੦ | ਜੋ | ਸੋ |
| ,, | ੧੫ | ਉਹ | ਆਪ |
| ,, | ੧੭ | ਪੁਜ | ਪੁਜੋ |
| ੮੨ | ੩ | ਦੇ | ਤੇ |
| ,, | ੧੫ | ੩੭੩ | ੩੭੮ |
| ੯੬ | ੧ | ਬਾਘ ਸਿੰਘ ਤਕ ਵਖ ਕਰਨਾਂਸੀਜੋ ਨਹੀਂ ਹੋਇਆ | |
| ,, | ੧੭ | ਨ ਵਾਧੂ ਹੈ | |
| ੯੭ | ੧੫ | ਪਾਠ | ਪਾਠੀ |
| ੧੦੮ | ੧੩ | ੧੯੯੭ | ੧੯੮੭ |
| ੧੦੯ | ੬ | ਦਵੈਰ | ਵੈਰ |



Sri Satguru Jagjit Singh Ji Elibrary NamdhariElibrary@gmail.com

| | | | |
|---|---|---|---|
| ੧੧੦ | ੧੩ | ੧੯੪੭ | ੧੯੩੭ |
| ੧੧੫ | ੧੮ | ਆਪਨ | ਆਪਨੇ |
| ੧੩੫ | ੧੫ | ਅਕੱਟ ਬਾਬਤ | ਬਾਬਤ ਅਕੱਟ |

੧੪੭ ਪੰਨੇ ਤਲੇ ਦਾ ਤੇ ੧੪੮ ਪੰਨੇ ਦਾ ਪਾਠ ਜੋੜਨ ਸਮੇਂ ਉਪਰ ਤਲੇ ਦੇ ਉਕਾ ਦਾ ਕਾਰਨ ਏ।

| | | | |
|---|---|---|---|
| ੧੭੪ | ੨ | ਪੂਪਨ | ਪੂਰਨ |
| ,, | ੧੨ | ਭਲਾਈ | ਤਲਾਈ |
| ੧੭੯ | ੨ | ੦੩ | ੩੦ |
| ,, | ੭ | ਪੜ੍ਹਨਗੇ ਆਇ | ਅਗੇ ਪੜ੍ਹਨਗੇ |
| ੧੯੦ | ੧੧ | ਖੇਸਾ ਸਿੰਘ | ਖੇਸ |
| ੧੯੧ | ੧੯ | ਦੇ ਸੌ | ਦੋ ਸੌ |
| ੧੯੬ | ੧੦ | ਲੜਕੀ | ਲੜਕੀ ਨਾਲ |
| ,, | ੧੯ | ਭਾਦਰਾ ਕਬਜਾ, | ਭਾਦਰਾ ਤੇ ਕਬਜਾ |
| ੧੯੯ | ੨ | ਜਗਾਸਰੀ | ਜਗਾਸਰੀਏ |
| ੨੦੦ | ੯ | ਦੁਤੇ | ਉਤੇ |
| ੨੦੩ | ੧੪ | ਅਰਥੀਂ | ਅਰਥੀ |



ਜ ਲੇਖਕ ਦੀਆਂ:—

# ਹੋਰ ਪੁਸਤਕਾਂ

ੰਜ ਨਿਰਨੇ ੦-੫੦. ਨ.ਪ.

ਗੁਰ ਬੰਸਾਵਲੀ ੦-੨੫. ਨ.ਪ.

ੋਰਠ ਬੀਜਾ ੦-੫੦. ਨ.ਪ.

ਨ ਦਾ ਪਤਾ:—

ਤਰਨ ਸਿੰਘ 'ਵਹਿਮੀ'

ਪਿੰਡ ਸ੍ਰੀ ਰਾਮ ਪੁਰ,

ਡਾਕਖਾਨਾ ਅਮਰਾਸਰ ਵੱਡਾ.

ਜਿਲਾ ਹਿਸਾਰ. (ਪੰਜਾਬ)

Sri Satguru Jagjit Singh Ji Elibrary NamdhariElibrary@gmail.com

ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ, ਸ੍ਰੀ ਜੀਵਨ ਨਗਰ
ਜਿਲਾ ਹਿਸਾਰ ਵਿੱਚ ਪ੍ਰਿੰਟਰ ਸ੍ਰ. ਗੁਰਦਿਆਲ
ਸਿੰਘ ਦੇ ਪ੍ਰਬੰਧ ਹੇਠ ਛਪਿਆ ।

Sri Satguru Jagjit Singh Ji Elibrary NamdhariElibrary@gmail.com

